

## ਜੀਵਨ ਕਥਾ

# ਗੁਰੂ ਹਰਿ ਰਾਏ ਸਾਹਿਬ ਜੀ

ਭਾਈ ਦਿਤ ਸਿੰਘ ਜੀ





ਪ੍ਰਕਾਸ਼ਕ

**ਲਾਹੌਰ ਬੁਕ ਸ਼ਾਪ**

ਹੈਡ ਆਫ਼ਿਸ
ਨਿਸਬਤ ਰੋਡ

ਲਾਹੌਰ

ਬ੍ਰਾਂਚ
ਮੋਹਨ ਲਾਲ ਰੋਡ

# ਜਨਮ ਸਾਖੀ ਗੁਰੂ ਹਰਿਰਾਇ ਜੀ ਦੀ

## ਦੋਹਰਾ

ਸਮਦਮ ਸੀਲ ਦਯਾਦਿ ਗੁਣ,ਯੁਕਤ ਮਹਾ ਬਲਧਾਮ।
ਹਰੀਰਾਇ ਸਪਤਮ ਗੁਰੂ,ਜੁਗ ਪਦ ਪਦਮ ਨਮਾਮਿ॥੧॥

ਇਸ ਛੋਟੀ ਪੋਥੀ ਵਿਖੇ ਸ੍ਰੀ ਗੁਰੂ ਹਰਿਰਾਇ ਸਤਵੇਂ ਗੁਰੂ ਦੀ ਕਥਾ ਲਿਖਦੇ ਹਾਂ। ਇਹ ਗੁਰੂ ਜੀ ਵੱਡੇ ਸ਼ਾਂਤਾ-ਤਮਾ ਯੋਗੀਸ਼੍ਵਰ ਅਰ ਸੰਯਮੀ ਸਨ। ਉਦਾਰ ਭੀ ਐਸੇ ਕਿ ਥੋੜੀ ਜੇਹੀ ਸੇਵਾ ਪੁਰ ਰੀਝਕੇ ਨੌਨਿਧਾਂ ਅਟਲ ਦੇ ਦਿੰਦੇ ਸਨ ਜਿਹਾਕੁ ਫੂਲ ਘਰਾਣੇ ਦੇ ਪਟਆਲਾ, ਨਾਭਾ ਆਦ ਰਾਜ ਹੁਣ ਤੀਕ ਆਪਦੀਆਂ ਉਦਾਰਤਾਂਈਆਂ ਦੇ ਫਲ ਖਰਵਾਰ ਦੇ ਨਮੂਨੇ ਵਾਂਙ ਪ੍ਰਸਿੱਧ ਪਏ ਦਿਸਦੇ ਹਨ। ਜੇਕਰ ਸਾਰੇ ਚਰਿੱਤ੍ਰ ਲਿਖੀਏ ਤਦ ਵੱਡਾ ਗ੍ਰੰਥ ਬਣ ਜਾਂਦਾ ਹੈ, ਇਸ ਲਈ ਸੰਖਿਪਤ ਰੀਤੀ ਅਨੁਸਾਰ ਵਰਨਣ ਕੀਤਾ ਗਿਆ ਹੈ॥

# ਪਹਿਲਾ ਧਿਆਉ

## ਜਨਮ ਅਤੇ ਨਿੱਤ ਕ੍ਰਿਆ

ਸ੍ਰੀ ਗੁਰੂ ਹਰਿ ਗੋਬਿੰਦ ਛੀਵੇਂ ਗੁਰੂ ਜੀ ਦੇ ਘਰ ਪੰਜ ਪੁੱਤ੍ਰ ਜਨਮੇਂ, ਜਿਨ੍ਹਾਂ ਦੇ ਨਾਮ ਏਹ ਹਨ(੧)ਬਾਬਾ ਗੁਰ- ਦਿੱਤਾ, (੨) ਸੂਰਜ ਮੱਲ, (੩)ਅਣੀਰਾਇ, (੪) ਬਾਬਾ ਅਟਲ,(੫) ਤੇਗ ਬਹਾਦਰ । ਬਾਬਾ ਗੁਰਦਿੱਤਾ ਜੀ ਪਿਤਾ ਦੇ ਹੁੰਦੇ ਹੀ ਦੈਵਨੇਤ ਨਾਲ ਸੁਰਗਵਾਸ ਹੋ ਗਏ । ਇਨ੍ਹਾਂ ਦੇ ਘਰ ਦੋ ਪੁੱਤ੍ਰ ਸਨ, ਵੱਡਾ ਧੀਰ ਮਲ, ਛੋਟੇ ਹਰਿਰਾਇ ਜੀ । ਧੀਰ ਮਲ ਦਾ ਮੇਲ ਗੇਲ ਤੁਰਕਾਂ ਨਾਲ ਬਾਹਲਾ ਰਹਿੰਦਾ ਸੀ ਅਰ ਸੁਭਾਉ ਵਿੱਚ ਭੀ ਅਨ ਮੋੜ ਸੀ,ਇਸ

ਗੱਲ ਪੁਰ ਦਾਦਾ ਜੀ ਰਾਜ਼ੀ ਨਹੀਂ ਸਨ, ਇਸਲਈ ਕਦੀ ੨ ਬਚਨ ਕਰਦੇ ਸਨ ਕਿ ਇਹ ਪ੍ਰਿਥੀਏ ਦਾ ਦੂਜਾ ਅਵਤਾਰ ਹੋਇਆ ਹੈ। ਹਰਿਰਾਇ ਜੀ ਨੂੰ ਸਭ ਪ੍ਰਕਾਰ ਲਾਇਕ ਅਤੇ ਸ਼ਾਂਤਾਤਮਾ ਦੇਖ ਗੱਦੀ ਪੁਰ ਸਥਾਪਨ ਕਰ ਦਿੱਤਾ ਅਤੇ ਆਪ ਜੋਤੀ ਜੋਤ ਸਮਾ ਗਏ॥

ਗੁਰੂ ਹਰਿਰਾਇ ਦਾ ਅਵਤਾਰ ਮਾਘ ਸੁਦੀ ਤ੍ਰਯੋਦਸ਼ੀ ਸੰ: ੧੬੮੭ ਐਤਵਾਰ ਕੀਰਤਪੁਰ ਨਾਮੇਂ ਨੱਗਰ ਵਿਖੇ ਮਾਤਾ ਨਿਹਾਲ ਕੌਰ ਦੇ ਕੁੱਖੋਂ ਹੋਇਆ, ਬੇ ਸ਼ੁਮਾਰ ਮੰਗਲਾ-ਚਾਰ ਅਰ ਜੈਜੈਕਾਰ ਦਾ ਸ਼ਬਦ ਹੋਣ ਲੱਗਾ, ਲੋਕ ਇਨੇਂ ਪ੍ਰਸੰਨ ਹੋਏ ਕਿ ਫੂਲੇ ਹੋਏ ਆਪਣੇ ਕੱਪੜਿਆਂ ਵਿੱਚ ਨਾ ਸੋਉਂ ਸਕੇ। ਗੁਰੂ ਹਰਿਗੋਬਿੰਦ ਜੀ ਪੋਤ੍ਰੇ ਦਾ ਜਨਮ ਸੁਣਕੇ ਵੱਡੇ ਅਨੰਦਿਤ ਹੋਕੇ ਕਹਣ ਲੱਗੇ, ਕਿ "ਇਹ ਵੱਡਾ ਜਪੀ ਤਪੀ ਸ਼ਾਂਤਾਤਮਾ ਯੋਗੀਸ਼੍ਵਰ ਹੋਊ, ਇਸ ਥੋਂ ਬਾਹਲੇ ਲੋਕ ਵਰਸਾਉਣਗੇ" ਜਦ ਹਰਿਰਾਇ ਜੀ ਪੰਦ੍ਹਾਂ ਵਰ੍ਹੇ ਦੇ ਹੋਏ ਦਾਦਾ ਜੀ ਨੇ ਗੁਰਿਆਈ ਦੀ ਗੱਦੀ ਪੁਰ ਬੈਠਾਇਆ॥

ਗੁਰੂ ਹਰਿਰਾਇ ਜੀ ਵੱਡੇ ਵਿੱਦ੍ਵਾਨ, ਗੁਣਾਂ ਦੀ ਖਾਨ, ਅਕਾਲ ਪੁਰਖ ਦੇ ਪਰਮ ਪਿਆਰੇ ਹੋਏ। ਲਿਖਿਆ ਹੈ ਕਿ

ਪਿਛਲੀ ਰਾਤ ਉਠਕੇ ਆਪਣੀ ਨਿੱਤ ਸ਼੍ਨਾਨ ਆਦਿ ਕ੍ਰਿਯਾ ਕਰਦੇ ਸਨ। ਸਰਦੀ ਭਾਵੇਂ ਗਰਮੀ ਹੋਵੇ ਰੁੱਤ ਦੀ ਕੁਝ ਪਰਵਾਹ ਨਹੀਂ ਸੀ। ਸਿੱਖਾਂ ਨੂੰ ਭੀ ਭਾਈ ਗੁਰਦਾਸ ਦੀ ਇਸ ਪੌੜੀ ਦਾ ਉਪਦੇਸ਼ ਕਰਨ :-

ਪਿਛਲੀ ਰਾਤੀ ਜਾਗਣਾ ਨਾਮ ਦਾਨ ਉਪਦੇਸ ਦ੍ਰਿੜਾਵੇ ॥
ਮਿਠਾ ਬੋਲਣ ਨਿਵ ਚਲਣ ਹਥੋਂ ਦੇਕੇ ਭਲਾ ਮਨਾਵੇ ॥
ਥੋੜਾ ਸਵਣਾ ਖਾਵਣਾ ਥੋੜਾ ਬੋਲਣ ਗੁਰਮਤ ਪਾਇ ॥
ਘਾਲ ਖਾਇ ਸੁਕ੍ਰਤ ਕਰੇ ਵਡਾ ਹੋਇ ਨ ਆਪ ਗਣਾਇ ॥
ਸਾਧਸੰਗਤਮਿਲਗਾਵੰਦੇਰਾਤਦਿਨੇਨਿਤਚਲਚਲਜਾਇ॥
ਸਬਦ ਸੁਰਤ ਪਰਚਾ ਕਰੇ ਸਤਿਗੁਰ ਪਰਚੇਮਨਪਰਚਾਇ॥
ਆਸਾ ਵਿਚ ਨਰਾਸ ਵਲਾਇ ॥

ਗੁਰੂ ਗ੍ਰੰਥ ਜੀ ਦਾ ਭੀ ਵਾਕ ਹੈ:-

ਪਹਲੀ ਰਾਤੀ ਫੁਲੜਾ ਫਲ ਭੀ ਪਿਛਲੀ ਰਾਤ।
ਜੋ ਜਾਗੰਨ ਲਹੰਨ ਸੇ ਸਾਈਂ ਕੰਨੋ ਦਾਤ ॥

ਇਸ ਲਈ ਪਿਛਲੀ ਰਾਤ ਸ਼੍ਨਾਨ ਕ੍ਰਿਯਾ ਥੋਂ ਪਿੱਛੋਂ ਨਾ ਬਹੁਤ ਨੀਵਾਂ ਨਾ ਉੱਚਾ ਇੱਕੋ ਜਿਹਾ ਬਿਸਤਰਾ ਲਗਵਾ ਪਦਮਾਸਨ ਮਾਰ ਕਰਤਾਰ ਦੀ ਉਪਾਸਨਾ

ਕਰਦੇ ਸਨ। "ਅੰਤਰ ਨਾਵਣ ਸਚ ਪਛਾਣੈ" ਅਰ-ਥਾਤ ਅੰਦਰ ਦਾ ਸ਼ਨਾਨ ਈਸ਼੍ਵਰ ਦੀ ਉਪਾਸਨਾ ਹੈ ਭਾਵੇਂ ਕੋਈ ਕਿਡਾ ਹੀ ਲਾਖਾਂਪਤੀ ਪਾਸ ਆਬੈਠੇ ਆਪ ਕਿਸੇ ਵੱਲ ਨਹੀਂ ਤਕਦੇ ਸਨ ਅਤੇ ਇੱਕ ਅਕਾਲਪੁਰਖ ਬਿਨਾਂ ਹੋਰ ਕਿਸੇ ਦੀ ਆਸ ਨਹੀਂ ਰੱਖਦੇ ਸਨ । ਪ੍ਰਾਤ ਕਾਲ ਨੇਤ੍ਰ ਖੋਲਕੇ ਜਪਜੀ ਦਾ ਪਾਠ ਅਡੋਲ ਹੋਕੇ ਕਰਦੇ ਸਨ। ਪਿੱਛੋਂ ਬਸਤ੍ਰ ਸ਼ਰੀਰ ਪੁਰ ਧਾਰਣ ਕਰਕੇ ਪਗ ਵਿਖੇ ਕਲਗੀ ਜਿਗਾ ਟਿਕਾਉਂਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ, ਰਾਗੀ ਲੋਕ ਆਸਾ ਦੀ ਵਾਰ ਦਾ ਭੋਗ ਪਾਕੇ ਫੇਰ ਕੁਝ ਦਿਨ ਚੜ੍ਹੇ ਬਿਲਾਉਲ ਆਦਿ ਰਾਗਾਂ ਦਾ ਉਚਾਰ ਕਰਦੇ ਸਨ । ਅਰ ਸਿੱਖ ਸੰਗਤ ਫੁੱਲਾਂ ਦੀ ਵਰਖਾ ਕਰਕੇ ਦਰਸ਼ਨ ਕਰਕੇ ਨਿਹਾਲ ਹੁੰਦੇ ਸਨ। ਆਪ ੧੦੧ ਕਲੀਆਂ ਦਾਰ ਵੱਡਾ ਲੰਮਾ ਅੰਗਰੱਖਾ ਪਹਿਰ ਦੇ ਅਰ ਜਦ ਤੁਰਦੇ ਯਾ ਜਾੜ੍ਹਾ ਕਰਦੇ ਤਦ ਉਸ ਨੂੰ ਕੱਠਾ ਕਰਕੇ ਪਕੜ ਛਡਦੇ ਸਨ। ਕਾਰਨ ਇਹ ਜੋ ਇੱਕ ਦਿਨ ਬਾਗ਼ ਵਿਖੇ ਟਹਲ ਦੇ ਹੋਏ ਆਪ ਦੇ ਜਾਮੇਂ ਨਾਲ ਖਹਿਕੇ ਇੱਕ ਫੁੱਲ ਟੁੱਟ ਪਿਆ ਸੀ

ਅਰ ਪਿਤਾਮਹ ਜੀ ਬੀ ਨਾਲ ਹੀ ਸਨ। ਦੇਖਕੇ ਆਗਜ਼ਾ ਦਿੱਤੀ "ਕਿ ਜਦ ਚਲਿਆ ਕਰੋ ਤਦ ਜਾਮੇਂ ਨੂੰ ਸੰਕੋਚ ਕੇ ਪਕੜ ਲੀਤਾ ਕਰੋ"। ਤਦ ਥੋਂ ਇਸ ਬਚਨ ਦੀ ਅਜਿਹੀ ਗੰਢ ਪਾ ਛੱਡੀ ਕਿ ਭਾਵੇਂ ਕਿਧਰੇ ਤੁਰਣ ਫਿਰਣ ਬਸਤ੍ਰ ਨਾ ਲਮਕਦਾ ਰਹੇ ॥

ਜਦ ਲਾਂਗਰੀ ਲੰਗਰ ਦੀ ਅਰਦਾਸ ਕਰਦਾ ਸੀ ਕਿ ਗਰੀਬ ਨਿਵਾਜ਼ ਲੰਗਰ ਤਿਯਾਰ ਹੈ ਤਦ ਆਪ ਸਿੱਖ ਸੇਵਕਾਂ ਦੇ ਸਮਦਾਇ ਸਮੇਤ ਲੰਗਰ ਵਿਖੇ ਬੈਠਕੇ ਪ੍ਰਸ਼ਾਦਿ ਛਕਦੇ ਸਨ। ਪਹਿਲੇ ਅਰਦਾਸ ਤੇ ਪਿੱਛੋਂ ਸੁਖਮਨੀ ਦੀ ਪੌੜੀ ਜ਼ਰੂਰ ਪੜ੍ਹੀ ਜਾਂਦੀ ਸੀ ॥

ਜਿਹ ਪ੍ਰਸਾਦ ਛਤੀ ਅੰਮ੍ਰਿਤ ਖਾਹ ॥
ਤਿਸ ਠਾਕਰ ਕੌ ਰਾਖ ਮਨਮਾਹ ॥ ਇਤਯਾਦਿ ॥

ਆਪ ਸੰਗਤਾਂ ਨੂੰ ਲੰਗਰ ਛਕਾਕੇ ਵੱਡੇ ਪ੍ਰਸੰਨ ਹੁੰਦੇ ਸਨ। ਗਹਰੇ ਗੱਫਿਆਂ ਦੀ ਕੁਝ ਵਾਸਨਾ ਨਹੀਂ ਸੀ, ਜਿਹਾ ਰੁੱਖਾ ਮਿੱਸਾ ਲੰਗਰ ਵਿਖੇ ਭੋਜਨ ਹੋਵੇ ਕਰਤਾਰ ਦਾ ਧੰਨਵਾਦ ਕਰਕੇ ਸਰੀਰ ਦਾ ਨਿਰਬਾਹ ਕਰਦੇ ਸਨ। ਜੋ ਕੋਈ ਸਿੱਖ ਸੇਵਕ ਕਾਬਲ, ਕੰਧਾਰੋਂ

ਅਮੋਲਕ ਚੜ੍ਹਾਵਾ ਚੜ੍ਹਾਉਂਦੇ ਸਨ ਆਪ ਉਸਨੂੰ ਲੰਗਰ ਦੇ ਮੂੰਹ ਉਡਾ ਦੇਂਦੇ ਸਨ। ਜਿਸ ਪ੍ਰਕਾਰ ਤਾਰਿਆਂ ਵਿਖੇ ਚੰਦ੍ਰਮਾ ਸੋਭਾਯਮਾਨ ਹੁੰਦਾ ਹੈ ਇੱਕਰ ਹੀ ਆਪ ਲੰਗਰ ਵਿਖੇ ਸੰਗਤਾਂ ਨਾਲ ਪਰਵਾਰੇ ਹੋਏ ਬਿਰਾਜਮਾਨ ਹੋਕੇ ਸਭ ਨੂੰ ਉਮੰਗ ਦੇਂਦੇ ਸਨ। ਆਪਨੇ ਰਸੋਈ ਵਿੱਚ ਮਾਸ ਦੇ ਭੋਜਨ ਦੀ ਆਗਜਾ ਬੰਦ ਕੀਤੀ ਹੋਈ ਸੀ,ਕਿਉਂ ਜੋ ਜਦ ਥੋਂ ਪਿਤਾ ਬਾਬਾ ਗੁਰਦਿੱਤਾ ਜੀ ਨੇ ਚਲਾਣਾ ਕਰ ਦਿੱਤਾ ਸੀ ਤਦ ਥੋਂ ਨਿਰਮਾਸ ਭੋਜਨ ਦਾ ਨੇਮ ਬੰਨ੍ਹ ਲੀਤਾ ਸੀ,ਅਰ ਸਹਜ ਜੋਗ ਦੀ ਜੁਗਤ ਵਿਖੇ ਜੁੜੇ ਰਹਿੰਦੇ ਸਨ॥

ਫੇਰ ਆਪ ਥੋੜ੍ਹਾ ਚਿਰ ਸੈਨ ਕਰਕੇ ਤੁਰਤ ਹੀ ਉੱਠਕੇ ਗੁਰੂ ਗ੍ਰੰਥ ਜੀ ਦੇ ਅਰਥਾਂ ਦਾ ਵਿਚਾਰ ਅਰ ਈਸ਼੍ਵਰ ਸੰਬੰਧੀ ਗ੍ਰੰਥਾਂ ਦਾ ਅਵਿਲੋਕਨ ਕਰਦੇ ਅਰ ਆਪਣੇ ਵਾਕਾਂ ਰੂਪ ਕਿਰਣਾਂ ਦੇ ਦ੍ਵਾਰਾ ਸਿੱਖਾਂ ਦੇ ਅੰਤਾ-ਕਰਣ ਦੇ ਭਰਮ ਰੂਪੀ ਅੰਧੇਰੇ ਦਾ ਨਾਸ ਕਰਦੇ ਸਨ। ਫੇਰ ਤੀਏਕੁ ਪਹਰ ਵੇਲੇ ਕਦੀ ੨ ਸੁਨਹਰੀ ਕਬਜ਼ੇ ਵਾਲੀ ਫੁੱਲਾਂ ਦੀ ਸ਼ਮਸ਼ੇਰ ਗਲੇ ਪਹਿਰ ਅਰ ਹੱਥ ਵਿਖੇ

ਧਨਖ ਬਾਨ ਲੈ ਘੋੜੇ ਪੁਰ ਅਰੂੜ ਹੋ ਸ਼ਿਕਾਰ ਨੂੰ ਜਾਂਦੇ ਸਨ। ਅਨੇਕ ਘੋੜ ਚੜ੍ਹਿਆਂ ਦੀ ਅੜਦਲ ਹੁੰਦੀ ਸੀ। ਇਨ੍ਹਾਂ ਦੇ ਦਾਦਾ ਜੀ ਬਚਨ ਕਰ ਗਏ ਸਨ ਕਿ " ਭਾਵੇਂ ਤੁਹਾਡੇ ਨਾਲ ਯੁੱਧ ਦਾ ਸਮਾਂ ਨਾ ਬਣੂ ਪਰ ਅਸਵਾਰਾਂ ਦਾ ਹਿਸਾਬ ਜ਼ਰੂਰ ਰੱਖਣਾ"।ਗੁਰੂ ਜੀ ਬਨਦੇ ਗਰੀਬ ਪਸ਼ੂਆਂ ਦਾ ਘਾਤ ਨਹੀਂ ਕਰਦੇ ਸਨ ਸਗਮਾਂ ਜਿਹੜੇ ਪਕੜੇ ਜਾਣ, ਘਰ ਵਿੱਚ ਲਿਆਕੇ, ਉਨ੍ਹਾਂ ਦੀ ਪ੍ਰਤਿਪਾਲਾ ਚੰਗੀ ਭਾਂਤ ਕਰਾਉਂਦੇ ਸਨ, ਮਾਨੋਂ ਸਿੱਖਾਂ ਸੇਵਕਾਂ ਦੇ ਪ੍ਰਸੰਨ ਕਰਣ ਲਈ ਆਪ ਨੇ ਇੱਕ ਵੱਡਾ ਸੁੰਦਰ ਚਿੱੜੀ ਘਰ ਬਣਵਾ ਰਖਿਆ ਸੀ। ਫੇਰ ਬਨ ਥੋਂ ਆਕੇ ਗੁਰੂ ਜੀ ਦਿਵਾਨ ਲਗਵਾ ਕੇ ਰਾਗੀਆਂ ਪਾਸੋਂ ਸ਼ਬਦ ਸੁਣਦੇ ਸਨ ਅਰ ਸੰਗਤਾਂ ਨੂੰ ਸ੍ਰੀ ਮੁਖ ਵਾਕ ਦ੍ਵਾਰਾ ਉਪਦੇਸ਼ ਦੇਂਦੇ ਸਨ ॥

ਗੁਰ ਸਤਿ ਗੁਰ ਕਾ ਜੋ ਸਿੱਖ ਅਖਾਵੈ ॥ ਭਲਕੇ ਉਠ ਹਰਨਾਮ ਧਿਆਵੇ ॥ਉਦਮਕਰੇ ਭਲਕੇ ਪ੍ਰਭਾਤੀ, ਇਸ਼ਨਾਨ ਕਰੇਅੰਮ੍ਰਿਤਸਰਨਾਵੇ ॥ ਫਿਰ ਚੜੇ ਦਿਵਸ ਗੁਰ ਬਾਣੀ ਗਾਵੇ॥ਬਹਦਿਆਂ ਉਠਦਿਆਂ ਹਰਿਨਾਮ ਧਿਆਵੇ॥ਤਥਾ:—

ਸਿਖੋ ਸਬਦ ਪਿਆਰਿਓ ਜਨਮ ਮਰਣ ਕੀ ਟੇਕ ॥
ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ॥
ਉਦਮ ਕਰੋ ਵਡਭਾਗੀਓ ਸਿਮਰੋ ਹਰਿ ਹਰਿ ਰਾਇ ॥
ਏਕ ਆਸ ਹਰਿ ਮਨ ਰਖੋ ਨਾਨਕ ਦੂਖ ਭਰਮਭਉ ਜਾਇ ॥

ਇਤਯਾਦਿ ਵਾਕਾਂ ਨਾਲ ਅੰਮ੍ਰਿਤ ਦੀ ਵਰਖਾ ਕਰਕੇ ਸਭ ਨੂੰ ਪ੍ਰਸੰਨ ਕਰਦੇ ਸਨ । ਫੇਰ ਰਹਿਰਾਸ ਜੀ ਦਾ ਪਾਠ ਹੋਕੇ ਆਰਤੀ ਦਾ ਉਚਾਰ ਹੁੰਦਾ ਸੀ ਫੇਰ ਪ੍ਰਸ਼ਾਦਿ ਛੱਕਕੇ ਗੁਰੂ ਜੀ ਬ੍ਰਹਮ ਸਬੰਧੀ ਚਰਚਾ ਯਾ ਗੁਰੂ ਜੀ ਦੀ ਕਥਾ ਸ੍ਰਵਣ ਕਰਕੇ ਕੀਰਤਨ ਸੋਹਲੇ ਦਾ ਭੋਗ ਪਾਕੇ ਸੈਨ ਕਰਦੇ ਸਨ ਗੱਲ ਕੀ ਅੱਠੇ ਪਹਿਰ ਬਹਿੰਦਿਆਂ ਉਠਦਿਆਂ ਸੁੱਤਿਆਂ ਸਦੀਪਕਾਲ ਈਸ਼੍ਵਰ ਨੂੰ ਹੀ ਅੰਤਾਕਰਣ ਵਿਖੇ ਸਿਮਰਣ ਰੱਖਦੇ ਸਨ ॥



## ੨ ਧਿਆਉ ।

### ਰੋਗ ਨਿਵਾਰਣਾ ॥

ਲਿਖਿਆ ਹੈ ਕਿ ਸ਼ਾਹਜਹਾਂ ਚੁੱਗਤਿਆਂ ਦੇ ਪਾਤਸ਼ਾਹ ਦੇ

ਘਰ ਚਾਰ ਸ਼ਹਜ਼ਾਦੇ ਸਨ:– ੧ ਦਾਰਾਸ਼ਕੋਹ, ੨ ਸ਼ੁਜਾਮੁ-ਮਹੰਮਦ, ੩ ਔਰੰਗਜ਼ੇਬ, ੪ ਮੁਰਾਦਬਖਸ਼। ਦਾਰਾਸ਼ਕੋਹ ਰਾਜ ਦਾ ਵਲੀਅਹਦ ਅਰ ਪਿਤਾ ਦਾ ਵੱਡਾ ਪਿਆਰਾ ਪੁੱਤ੍ਰ ਸੀ, ਪਰ ਔਰੰਗਜ਼ੇਬ ਵੱਡਾ ਚਲਾਕ, ਚਤਰ ਅਰ ਲਾਲਚੀ ਸੀ। ਚਿੱਤੋਂ ਚਾਹੁੰਦਾ ਸੀ ਕਿਵੇਂ ਨ ਕਿਵੇਂ ਰਾਜ ਮੈਨੂੰ ਹੱਥ ਲੱਗੇ ਤਾਂ ਚੰਗੀ ਗੱਲ ਹੈ। ਇਸ ਲਈ ਉਸ ਨੇ ਵੱਡੇ ਭਿਰਾਉ ਦਾਰਾਸ਼ਕੋਹ ਪੁਰ ਵਾਰ ਕਰਣ ਲਈ ਇੱਕ ਸ਼ੇਰ ਦੀ ਮੁੱਛ ਧੋਖੇ ਨਾਲ ਉਸ ਨੂੰ ਖੁਆ ਦਿੱਤੀ ਜਿਸ ਕਰਕੇ ਓਹ ਵਿਚਾਰਾ ਬੀਮਾਰ ਤੇ ਲਾਚਾਰ ਹੋਇਆ। ਵੱਡੇ ਹਕੀਮ ਤੇ ਵੈਦ ਔਖਧੀਆਂ ਕਰਕੇ ਹੱਥ ਤੇ ਹੱਥ ਧਰ ਬੈਠੇ, ਕਿਸੇ ਦੀ ਵਾਹ ਨਾ ਚਲੀ, ਉਹ ਦਿਨੋਂ ਦਿਨ ਘੱਟਦਾ ਤੇ ਨਿਕਾਰਾ ਹੁੰਦਾ ਗਿਆ। ਸ਼ਾਹਜਹਾਨ ਦੇ ਮਨ ਵਿੱਚ ਵੱਡੀ ਚਿੰਤਾ ਹੋਈ, ਕਈ ਦੇਸਾਂ ਥੋਂ ਨਜੂਮੀ ਜੋਤਸ਼ੀ ਬੁਲਵਾਏ, ਕਈ ਟੋਣੇ, ਟਾਣੇ, ਮੰਤ੍ਰ, ਜੰਤ੍ਰ ਕਰਵਾਏ, ਪੀਰ ਫਕੀਰ ਮਨਾਏ, ਪਰ ਇੱਕ ਤਿਲ ਦੇ ਦਾਣੇ ਜਿੱਨਾਂ ਫਰਕ ਨਾ ਹੋਇਆ ॥

ਇੱਕ ਦਿਨ ਸਾਰਿਆਂ ਦਨਾਵਾਂ ਨੇ ਵਿਚਾਰ ਕੇ ਪਾਤ-

ਸ਼ਾਹ ਪਾਸ ਬੇਨਤੀ ਕੀਤੀ, ਕਿ ਦਾਰਾ ਸ਼ੁਹ ਦੇ ਢਿੱਡ ਵਿੱਚ ਸ਼ੇਰ ਦੀ ਮੁੱਛ ਹੈ, ਜਿੱਨਾਂ ਚਿਰ ਉਹ ਬਾਹਰ ਨਾ ਨਿਕਲੇ ਅਰਾਮ ਦਾ ਨਾਮ ਬੀ ਨਾ ਹੋਊ । ਜੇ ਕਿਧਰੋਂ ੧੪ ਸਿਰ-ਸਾਹੀ ਵਜ਼ਨ ਦੀ ਹਰੜ, ਅਰ ੧ ਮਾਸ਼ੇ ਵਜ਼ਨ ਦਾ ਲੌਂਗ ਹੱਥ ਲੱਗੇ, ਤਦ ਹਜ਼ੂਰ ਦਾ ਸ਼ਹਜ਼ਾਦਾ ਜ਼ਰੂਰ ਹੀ ਰਾਜ਼ੀ ਹੋ ਜਾਵੇ । ਹੁਣ ਪਾਤਸ਼ਾਹ ਨੇ ਆਪਣੀ ਪਾਤਸ਼ਾਹਤ ਵਿਖੇ ਬਥੇਰੀ ਭਾਲ ਕਰਵਾਈ, ਅਰ ਢੰਡੋਰੇ ਫਿਰਵਾਏ, ਪਰ ਕਿਧਰੇ ਦੱਸ ਨਾ ਪਈ। ਫੇਰ ਬਣ ਤੇ ਬਾਗਾਂ ਦਾ ਪੱਤਾ ੨ ਟੋਲ ਮਾਰਿਆ, ਤੇ ਵਪਾਰੀਆਂ ਦੀਆਂ ਦੁਕਾਨਾਂ ਢੂੰਡ ਸਿੱਟੀਆਂ ਕਿਧਰੋਂ ਮਤਲਬ ਨਾ ਸੌਰਿਆ । ਹੁਣ ਪਾਤਸ਼ਾਹ ਨੂੰ ਹੋਰ ਚਿੰਤਾ ਹੋਈ ਕਿ ਦੇਖੋ ਮੇਰੀ ਪਾਤਸ਼ਾਹਤ ਭੁੱਠ ਪਈ, ਜਿੱਥੇ ਇੱਕ ਹਰੀੜ ਤੇ ਲੌਂਗ ਸਾਰਖਾ ਨਾ ਨਿਕਲਿਆ ॥

ਹੁਣ ਹੁੰਦੇ ੨ ਵਜ਼ੀਰ ਨੂੰ ਜਿਹੜਾ ਗੁਰੂ ਘਰ ਦਾ ਸਿੱਖ ਸੀ ਭਿਣਕ ਪਈ, ਕਿ ਏਹ ਦੋਵੇਂ ਵਾਂਛਤ ਚੀਜ਼ਾਂ ਗੁਰੂ ਹਰਿਰਾਇ ਜੀ ਦੇ ਘਰ ਵਿਦਮਾਨ ਹਨ । ਉਸਨੇ ਹਜ਼ੂਰ ਵਿੱਚ ਅਰਜ਼ ਕੀਤੀ ਕਿ ਖ਼ੁਦਾਵੰਦ ਸਲਾਮਤ! ਏਹ

ਦੁਰਲਭ ਦੋ ਚੀਜ਼ਾਂ ਕੀ ਹਨ ਚਾਰ ਪਦਾਰਥ ਧਰਮ, ਅਰਥ, ਕਾਮ, ਮੋਖ ਗੁਰੂ ਹਰਿਰਾਇ ਜੀ ਦੇ ਹੱਥ ਵਿੱਚ ਹਨ । ਏਹ ਵਰਤ ਮਾਨ ਕਾਲ ਵਿਖੇ ਆਪਣੇ ਪਿਤਾਮਹ ਗੁਰੂ ਹਰਿਗੋਬਿੰਦ ਜੀ ਦੀ ਗੱਦੀ ਪੁਰ ਬਿਰਾਜ ਮਾਨ ਹਨ। ਭਾਵੇਂ ਆਪ ਦਾ ਵੈਰ ਘੋਲ ਤਾਂ ਉਨ੍ਹਾਂ ਨਾਲ ਚਲਿਆ ਆਉਂਦਾ ਹੈ ਪਰੰਤੂ ਭਰੋਸਾ ਪੈਂਦਾ ਹੈ ਕਿ ਗੁਰੂ ਨਾਨਕ ਜੀ ਦੀ ਗੱਦੀ ਵੱਡੀ ਦਯਾ ਦੀ ਖਾਨ ਤੇ ਉਪਕਾਰਾਂ ਦਾ ਅਟੁੱਟ ਭੰਡਾਰਾ ਹੈ। ਭਾਵੇਂ ਕੋਈ ਕਿਹਾ ਵੈਰੀ ਹੋਕੇ ਭੀ ਸ਼ਰਣ ਜਾ ਪਵੇ ਉਸਦਾ ਜਨਮ ਮਰਣ ਕੱਟ ਦਿੰਦੇ ਹਨ ॥"ਜੋ ਸ਼ਰਣ ਆਵੇ ਤਿਸ ਕੰਠ ਲਾਵੇ ਇਹ ਬਿਰਦ ਸੁਆਮੀ ਸੰਦਾ"॥

ਹੁਣ ਆਪਨੂੰ ਜੋਗ ਹੈ ਕਿ ਪਿਛਲੇ ਵੈਰ ਭਾਉ ਨੂੰ ਤਿਲਾਂਜਲੀ ਦੇਕੇ ਅੰਜਲੀ ਜੋੜਕੇ ਬੇਨਤੀ ਕਰੀਏ ਤਾਂ ਗੁਰੂ ਹਰਿਰਾਇ ਜੀ ਦੇ ਖਜ਼ਾਨਿਓਂ ਦੋਵੇਂ ਵਸਤਾਂ ਤ੍ਰਾਂਬੜ ਤੋੜ ਮਿਲਜਾਨ ਗੀਆਂ । ਗੌਂ ਭੁਨਾਵੇ ਜੌਂ; ਇਸ ਅਰਜ਼ ਦੇ ਸੁਣਦੇ ਹੀ ਪਾਤਸ਼ਾਹ ਨੇ ਅਰਜ਼ੀ ਲਿਖੀ ਜਿਸ ਦਾ ਸਿੱਧਾਂਤ ਇਹੁ ਸੀ:—

ਸ੍ਰੀ ਗੁਰੂ ਗਰੀਬ ਨਿਵਾਜ਼ ਸਲਾਮਤ

ਬਾਦ ਸਲਾਮ ਨਿਆਜ਼ ਕੇ ਗੁਜ਼ਾਰਸ਼ ਹੈ ਕਿ ਆਪਕੇ ਬਜ਼ੁਰਗ ਵਾਰ ਸ੍ਰੀ ਬਾਬਾ ਨਾਨਕ ਸਾਹਬ ਜੀ ਨੇ ਹਮਾਰੇ ਬਜ਼ੁਰਗ ਬਾਬਰ ਕੋ ਇਹ ਪਾਤਸ਼ਾਹਤ ਕਾ ਮਰਾਤਬਾ ਬਖ਼ਸ਼ਿਆ। ਫਿਰ ਗੁਰੂ ਅੰਗਦ ਜੀ ਨੇ ਹੁਮਾਯੂੰ ਕੇ ਸਾਥ ਨਿਹਾਯਤ ਖੈਰਖ੍ਵਾਹੀ ਕੀ। ਗੁਰੂ ਅਮਰ ਦੇਵ ਜੀ ਨੇ ਅਕਬਰ ਕੀ ਕਈ ਮੁਸ਼ਕਲਾਤ ਅਸਾਨ ਕੀਂ। ਫਿਰ ਜਹਾਂਗੀਰ ਅਰ ਗੁਰੂ ਅਰਜਨ ਕੀ ਭੀ ਅੱਛੀ ਮੁਲਾਕਾਤ ਰਹੀ। ਲੇਕਿਨ ਅਫਸੋਸ ਕਿ ਮੇਰਾ ਗੁਰੂ ਹਰਿ ਗੋਬਿੰਦ ਜੀ ਕੇ ਸਾਥ ਅੱਛਾ ਸਲੂਕ ਨ ਰਹਾ ਯਿਹ ਲੋਕੋਂ ਨੇ ਹੀ ਬੀਚ ਪੜਕੇ ਫਰਕ ਪਾ ਦਿਯਾ ਇਸਮੇਂ ਮੇਰੀ ਚੂਕ ਨਹੀਂ। ਅਬ ਮੇਰਾ ਬੇਟਾ ਦਾਰਾਸ਼ਕੋਹ ਬੜਾ ਬੀਮਾਰ ਹੈ, ਉਸਕਾ ਉਪਚਾਰ ਆਪਕੇ ਹਾਥ ਹੈ, ਅਗਰ ਆਪ ਖ਼ੁਦਾ ਸੇ ਦੁਆ ਮਾਂਗ ਕਰ ਏਕ ਹਰੜ ਔਰ ਲੌਂਗ ਮਤਲੂਬਾ ਜੋ ਕਿ ਆਪਕੇ ਦੌਲਤ ਖ਼ਾਨੇ ਮੇਂ ਮੌਜੂਦ ਹੈ ਇਨਾਯਤ ਕਰੇਂ ਤੋ ਨਿਹਾਯਤ ਖੁਦਾਵੰਦੀ ਅਰ ਇਹਸਾਨ ਮੰਦੀ ਹੋਗੀ॥

ਆਪਕਾ ਸੱਚਾ ਤਾਬਿਆ ਦਾਰ ਸ਼ਾਹਜਹਾਂ।

ਇੱਕ ਉਮਰਾਉ ਪਾਤਸ਼ਾਹ ਦੀ ਅਰਜ਼ੀ ਲੈਂਦਾ ਹੀ ਵੱਡਾ ਪੈਂਡਾ ਝਾਗ ਕੇ ਕੀਰਤਪੁਰ ਆ ਪਹੁੰਚਿਆ। ਬਾਹਰ-ਵਾਰ ਡੇਰਾ ਕਰਕੇ ਰਾਤ ਗੁਜ਼ਾਰੀ । ਜਦ ਅਗਲੇ ਭਲਕ ਗੁਰੂ ਜੀ ਦਾ ਦਿਵਾਨ ਲੱਗਾ ਤਾਂ ਉਹ ਦੀਵਾਨ ਭੀ ਪਰਵਾਨਾ ਲੈਕੇ ਆ ਪਹੁੰਚਿਆ। ਗੁਰੂ ਜੀ ਦੇ ਹਜ਼ੂਰ ਜ਼ੁਬਾਨੀ ਭੀ ਸਾਰਾ ਸਮਾਚਾਰ ਸੁਣਾਕੇ ਪਾਤਸ਼ਾਹੀ ਪਰ-ਵਾਨਾ ਸੁਣਾਇਆ। ਸੁਣਦੇ ਹੀ ਆਪ ਥੋੜਾ ਜਿਹਾ ਮੁਸ-ਕਰਾਕੇ ਕਹਨ ਲੱਗੇ,ਕਿ "ਅੱਛਾ ਜੇਕਰ ਪਾਤਸ਼ਾਹ ਦੀ ਗੁਰੂ ਜੀ ਦੇ ਘਰ ਪੁਰ ਅਜਿਹੀ ਪ੍ਰੀਤ ਅਰ ਪ੍ਰਤੀਤਿ ਹੈ, ਤਦ ਏਹ ਵਸਤਾਂ ਦੇਣੀਆਂ ਜੋਗ ਹਨ"। ਕਿਉਂ ਜੋ ਇੱਕ ਤਾਂ ਉਸ ਦਾ ਕੁੰਵਰ ਮਾਂਦਾ ਹੈ, ਦੂਜਾ ਬਹੁਤ ਅਧੀਨਗੀ ਕਰਦਾ ਹੈ,ਹੁਣ ਸ਼ਰਣ ਆਏ ਨੂੰ ਨਿਰਾਸ ਰੱਖਣਾ ਉਚਤ ਨਹੀਂ ਹੈ। "ਓਇ ਜਿ ਆਵੇਂ ਆਸ ਕਰ ਜਾਂਹਿ ਨਿਰਾਸੇ ਕਿਤ।ਫਲ ਫਿਕੇ ਫੁਲ ਬਕਬਕੇ ਕੰਮਨ ਆਵਹ ਪਤ"॥ ਦੇਖੋ ਇਕ ਹੱਥ ਨਾਲ ਫੁੱਲ ਤੋੜੀਦੇ ਹਨ ਦੂਜੇ ਵਿੱਚ ਰਖੀਦੇ ਹਨ, ਪਰ ਫੁੱਲ ਦੁਹਾਂ ਹੱਥਾਂ ਨੂੰ ਇੱਕੋ ਜਿਹੀ ਵਾਸਨਾ ਦਿੰਦੇ ਹਨ। ਕੁਹਾੜਾ ਭਾਵੇਂ ਚੰਦਨ ਦੇ ਬੂਟੇ ਨੂੰ

ਕੱਟਦਾ ਹੈ ਪਰ ਚੰਦਨ ਕੁਹਾੜੇ ਨੂੰ ਸੁਗੰਧ ਹੀ ਦੇਂਦਾ ਹੈ, ਇਤਯਾਦ ਗੱਲਾਂ ਵਿਚਾਰਕੇ ਖਜ਼ਾਨਚੀ ਨੂੰ ਆਗਿਆ ਕਰਕੇ ਦੋ ਚੀਜ਼ਾਂ ਮੰਗਵਾਈਆਂ ਅਰ ਸਭਾ ਵਿਖੇ ਜਦ ਤੋਲੀਆਂ ਗਈਆਂ ਜਿਉਂ ਦੀ ਤਿਉਂ ਵਜ਼ਨ ਵਿੱਚ ਲੋੜ ਮੂਜਬ ਪੂਰੀਆਂ ਨਿਕਲੀਆਂ ਮਾਨੋਂ ੧੪ ਸਿਰਸਾਹੀ ਹਰੀੜ ਅਰ ੧ ਮਾਸ਼ੇ ਦਾ ਲੌਂਗ ਤੋਲਕੇ ਈਸ਼੍ਵਰ ਨੇ ਪਹਲੇ ਹੀ ਟਾਣੀ ਨਾਲ ਦੋਵੇਂ ਲਾ ਛੱਡੇ ਸਨ ॥

ਹੁਣ ਸਾਰੀ ਸਭਾ ਪੁੱਛਣ ਲੱਗੀ ਗਰੀਬ ਨਿਵਾਜ਼ । ਇਸ ਹਰੀੜ ਦਾ ਕੀ ਗੁਣ ਹੈ । ਉੱਤਰ ਦਿੱਤਾ ਕਿ ਜਿਤਨੇ ਉਦਰ ਦੇ ਰੋਗ ਹਨ ਇਸ ਨਾਲ ਕੋਈ ਰਹਣਾ ਨਹੀਂ ਪਾਉਂਦਾ । ਇੱਕ ਵਰ੍ਹੇ ਦੇ ਰੋਗ ਨੂੰ ਛੇੜੀ ਉਡਾ ਦਿੰਦੀ ਹੈ ਅਰ ਕਿਹੀ ਅਪਚ ਚੀਜ਼ ਪੱਥਰ ਵਾਂਙੂ ਕਿਉਂ ਨਾ ਹੋਵੇ ਉਸਨੂੰ ਪਚਾ ਦਿੰਦੀ ਹੈ । ਇੱਕ ਹੋਰ ਵੱਡੀ ਗੱਲ ਹੈ ਕਿ ਇਸਦੇ ਖਾਣ ਦੀ ਬੀ ਲੋੜ ਘੱਟ ਹੈ ਕੇਵਲ ਹੱਥ ਵਿੱਚ ਰੱਖਣ ਨਾਲ ਹੀ ਜਿੱਨੀ ਕੁ ਜੁਲਾਬ ਦੀ ਲੋੜ ਹੋਵੇ ਲਗ ਸਕਦਾ ਹੈ।

ਇਹ ਧਨੰਤ੍ਰ ਵੈਦ ਦਾ ਮਤ ਹੈ ਕਿ ਇਸ ਕਿਸਮ

ਦੀ ਹਰੜ ਹੱਥ ਵਿਖੇ ਲੈਕੇ ਹੀ ਜੁਲਾਬ ਲੱਗ ਜਾਂਦਾ ਹੈ। ਦੂਸਰੀ ਜੋਕ ਬੜੀ ਗੁਣ ਕਾਰ ਅਰਥਾਤ ਮੰਦੇ ਲਹੂ ਨੂੰ ਪੀ ਜਾਂਦੀ ਹੈ ਜਗਤ ਵਿਖੇ ਜਿੱਨੇ ਰੋਗ ਹਨ ਜਾਂ ਪੇਟਦੇ ਵਿਕਾਰਯਾ ਲਹੂ ਦੇ ਵਿਕਾਰ ਥੋਂ ਉੱਤਪਤ ਹੁੰਦੇ ਹਨ ਇਸ ਲਈ ਦੁਹਾਂ ਰੋਗਾਂ ਦੀਆਂ ਏਹ ਦੋ ਔਖਦੀਆਂ ਅਕਸੀਰ ਹਨ ਅਰਥਾਤ ਪੇਟ ਦੇ ਵਿਕਾਰ ਹਰੀੜ ਅਰ ਰੁਧਰ ਦੇ ਵਿਕਾਰਾਂ ਨੂੰ ਜੋਕ ਦੂਰ ਕਰ ਦਿੰਦੀ ਹੈ,ਤੀਜੇ ਲੌਂਗ ਦਾ ਇਹ ਗੁਣ ਹੈ ਕਿ ਜਿਨ੍ਹਾਂ ਨੂੰ ਸੀਤ ਅਤ ਬਾਤ ਦੇ ਮਿਲਣ ਥੋਂ ਸੰਨਪਾਤ ਦਾ ਰੋਗ ਹੋਜਾਂਦਾ ਹੈ ਇਸ ਦੇ ਵਰਤਣ ਨਾਲ ਉਸ ਦਾ ਮੁਸ਼ਕ ਨਹੀਂ ਰਹਿੰਦਾ। ਇਸ ਪ੍ਰਕਾਰ ਗੁਰੂ ਜੀਨੇ ਇੱਕ ਬਹੁਤ ਵੱਡਾ ਮੋਤੀ ਜੋ ਦੁਰਲੱਭ ਪਦਾਰਥ ਸੀ, ਸੋ ਭੀ ਉਮਰਾਉ ਦੇ ਹੱਥ ਭੇਜ ਦਿੱਤਾ ਮਹਾਰਾਜ ਨੇ ਉਨ੍ਹਾਂ ਨਾਲ ਰਤਾ ਭੀ ਮੋਹ ਨਾ ਕੀਤਾ ॥

ਸਸਤ੍ਰ ਤੀਖਣ ਕਾਟ ਡਾਰਿਓ ਮਨ ਨ ਕੀਨੋ ਰੋਸ ॥
ਕਾਜ ਉਆ ਕੋ ਲੇ ਸੁਆਰਿਓ ਤਿਲ ਨ ਦੀਨੋ ਦੋਸ॥

ਤਦੋਂ ਇਹ ਉਦਾਰਤਾ ਦੇਖਕੇ ਸਾਰੀ ਸੰਗਤ ਵਾਹਿ ੨ ਬੋਲ ਉਠੀ ਅਰ ਸਾਰੇ ਲੋਕ ਗੁਰੂ ਜੀ ਦੀ ਉਸਤੁਤੀ ਕਰਦੇ

ਨਾ ਰੱਜੇ। ਉਮਰਾਓ ਵੱਡਾ ਰਾਜ਼ੀ ਹੋ ਛਾਲਾਂ ਮਾਰਦਾ, ਸ਼ਾਹਜਹਾਂ ਦੇ ਪਾਸ ਆ ਪੁੱਜਾ, ਅਰ ਤਿੰਨੇ ਅਮੋਲਕ ਵਸਤਾਂ ਹਜ਼ੂਰ ਦੇ ਅੱਗੇ ਰੱਖਕੇ ਸ੍ਰੀ ਗੁਰੂ ਜੀ ਦੀ ਉਦਾਰ-ਤਾਈ ਦੀ ਸੋਭਾ ਕਰਦੇ ਦਾ ਮੂੰਹ ਥਕ ਗਿਆ ॥

ਪਾਤਸ਼ਾਹ ਨੂੰ ਏਹ ਤਿੰਨੇ ਵਸਤਾਂ ਲੈਂਦੇ ਹੀ ਹਰਖ ਅਤੇ ਸ਼ੋਕ ਦੋਵੇਂ ਕੱਠੇ ਹੋਏ। ਹਰਖ ਤਾਂ ਇਸ ਲਈ ਹੋਇਆ ਕਿ ਖੁਦਾ ਦਾ ਸ਼ੁਕ੍ਰ ਹੈ ਕਿ ਹੁਨ ਮੇਰਾ ਪੁੱਤ੍ਰ ਦਾਰਾਸ਼ਕੋਹ ਰਾਜ਼ੀ ਹੋ ਜਾਊ। ਅਤੇ ਨਾਲ ਸ਼ੋਕ ਇਸ ਲਈ ਹੋਇਆ ਕਿ ਦੇਖੋ ਮੈਂ ਤਾਂ ਨਿਰਾ ਨਾਮ ਧਰੀਕ ਹੀ ਪਾਤਸ਼ਾਹ ਸਦਾਉਂਦਾ ਹਾਂ। ਜੋ ਚੀਜ਼ਾਂ ਕਿਧਰੋਂ ਨਾ ਲੱਭਣ ਓਹ ਗੁਰੂ ਜੀ ਦੇ ਘਰੋਂ ਲਭਦੀਆਂ ਹਨ, ਮੇਰਾ ਨਾਉਂ ਪਾਤਸ਼ਾਹ ਤਾਂ ਐਵੈਂ ਲੋਕਾਂ ਨੇ ਝੂਠਾ ਪਾ ਦਿੱਤਾ ਹੈ। ਇਹ ਕਹਕੇ ਅਜਿਹਾ ਠੰਡਾ ਸਾਹ ਲੀਤਾ ਕਿ ਜਿਕਰ ਕੋਈ ਭਾਰੇ ਅਜਗਰ ਦਾ ਗ੍ਰਸਿਆ ਹੋਇਆ ਉੱਭੇ ਸਾਹ ਲੈਂਦਾ ਹੈ ॥

ਇਹ ਹਾਲ ਦੇਖ ਕੇ ਦਾਰਾਸ਼ਕੋਹ ਜਿਹੜਾ ਵੱਡਾ ਗਿਆਨੀ ਪੁੱਤ੍ਰ ਸੀ ਪਿਤਾ ਨੂ ਕਹਣ ਲੱਗਾ:—

"ਹੇ ਪਿਤਾ ਜੀ! ਹਿਰਸ ਦਾ ਤਰਕ ਕਰਦੇਓ, ਫਕਰ ਲੋਕ

ਰੱਬ ਦੀ ਜ਼ਾਤ ਹੁੰਦੇ ਹਨ, ਅਰ ਓਹ ਲੋਕ ਵੱਡੇ ਬੇਖ਼ਾਹਸ਼ ਹੁੰਦੇ ਹਨ, ਉਨ੍ਹਾਂ ਦੇ ਅੱਗੇ ਲੱਖ ਕੱਖ ਬਰਾਬਰ ਹੈ। ਦੁਨਿਆ ਨਾਲ ਉਨ੍ਹਾਂ ਦਾ ਪਿਆਰ ਨਹੀਂ ਹੁੰਦਾ, ਕੇਵਲ ਖ਼ੁਦਾ ਦੇ ਰੰਗ ਵਿਖੇ ਮਸਤ ਰਹਿੰਦੇ ਹਨ ਇਸ ਲਈ ਆਪ ਕੋਈ ਸੰਸਾ ਨਾ ਕਰੋ ਉਨ੍ਹਾਂ ਅੱਗੇ ਬੰਦਗੀ ਹੀ ਕਰੋ ਹਿਰਸੀ ਨਾ ਹੋਵੋ। ਜਿਨ੍ਹਾਂ ਨੇ ਹਮਾਰੇ ਵੱਡਿਆਂ ਪੁਰ ਦਯਾ ਕੀਤੀਆਂ ਹਨ ਆਪ ਬੀ ਉਨ੍ਹਾਂ ਦੀ ਸਭ ਤਰ੍ਹਾਂ ਵਡਿਆਈ ਹੀ ਰਖੋ"। ਇਹ ਗੱਲ ਪੁੱਤ੍ਰ ਦੀ ਸੁਣਕੇ ਸ਼ਾਹਜਹਾ ਨੇ ਆਪਣੇ ਦਿਲੋਂ ਵੈਰ ਭਾਉ ਨੂੰ ਤਿਲਾਂਜਲੀ ਦੇ ਦਿੱਤੀ ਅਤੇ ਇਕਰਾਰ ਕੀਤਾ ਕਿ ਅੱਗੇ ਨੂੰ ਮੈਂ ਕਦੇ ਭੀ ਗੁਰੂ ਜੀ ਨੂੰ ਹਿਰਸ ਦੇ ਸ੍ਵਾਲ ਕਰਕੇ ਜਿੱਚ ਨਾ ਕਰਾਂਗਾ ਅਰ ਦਿਲ ਵਿੱਚ ਸਿਦਕ ਸਬੂਰੀ ਰੱਖਾਂਗਾ। ਇਹ ਕਹਿੰਦੇ ਹੀ ਪਾਤਸ਼ਾਹ ਨੇ ਗਰ-ਦਨ ਨਿਵਾਕੇ ਸਿਜਦਾ ਕੀਤਾ ਅਰ ਗੁਰੂ ਘਰ ਦਾ ਪੱਕਾ ਸਿਦਕੀ ਸਿੱਖ ਹੋਇਆ ॥

ਦਾਰਾ ਸ਼ਕੋਹ ਦੇ ਹਕੀਮਾਂ ਨੇ ਹਰੀੜ ਅਤੇ ਲੌਂਗ ਦੇਖਕੇ ਵੱਡਾ ਅਚਰਜ ਮੰਨਿਆ ਅਤੇ ਜਦ ਇਲਾਜ ਕੀਤਾ ਗਿਆ ਉਹ ਰਾਜ ਕੰਵਰ ਰਾਜ਼ੀ ਬਾਜ਼ੀ ਹੋਕੇ

ਉਠ ਬੈਠਾ ਅਜੇਹਾ ਨਵਾਂ ਨਰੋਇਆ ਹੋਇਆ ਕਿ ਮਾਨੋਂ ਰੋਗ ਉਸਨੂੰ ਸੁਪਨੇ ਵਿੱਚ ਭੀ ਨਹੀਂ ਹੋਇਆ ਸੀ । ਹੁਣ ਸਤਿਗੁਰੂ ਜੀ ਨੂੰ ਸਾਰੇ ਲੋਗ ਧੰਨ ੨ ਆਖਣ ਲੱਗੇ, ਘਰ ੨ ਵਧਾਈਆਂ ਹੋਈਆਂ । ਅਰ ਪਾਤਸ਼ਾਹ ਸ਼ਾਹਜਹਾਂ ਮਨ ਵਿੱਚ ਪ੍ਰਸੰਨ ਹੋ ਕਹਣ ਲੱਗਾ ਕਿ ਧੰਨ ਬਾਬਾ ਨਾਨਕ ਜੀ ਦੀ ਗੱਦੀ ਹੈ ਜਿੱਥੇ ਯੋਗ ਭੋਗ ਦੋਵੇਂ ਪਦਾਰਥ ਸੁਗਮ ਹੀ ਮਿਲ ਸਕਦੇ ਹਨ ॥ ਕਵੀਓ ਵਾਚ ॥

### ਚੌਪਈ ।

(੧) ਹਰੀਰਾਇ ਗੁਰੁ ਪਰਮ ਉਦਾਰ ।
ਕ੍ਰਿਪਾ ਸਿੰਧੁ ਗੁਨ ਵਾਰ ਨ ਪਾਰ ॥
ਸ਼ਾਹਜਹਾਂ ਨੇ ਦੋ ਤਿੰਨ ਬੇਰ ।
ਸ੍ਰੀ ਗੁਰੁ ਹਰਿ ਗੋਬਿੰਦ ਪਰ ਢੇਰ ॥

(੨) ਤੁਰਕ ਚੜ੍ਹਾਏ ਦੇ ਬਡ ਸੈਨਾ ।
ਕੀਆ ਦੁਖੀ ਸਤਗੁਰ ਨੂੰ ਐਨਾ ॥
ਪਰ ਤਿਹ ਗਰਜ਼ ਬਣੀ ਜਦ ਆਕਰ ।
ਲਿਖੀ ਪਤ੍ਰਿਕਾ ਬਣਕਰ ਚਾਕਰ ॥

(੩) ਮਾਂਗੀ ਵਸਤੂ ਤੀਨ ਅਮੋਲਾ।
ਗੁਰ ਹਰੀਰਾਇ ਦਈ ਬਿਨ ਮੋਲਾ॥
ਵੈਰੀ ਹੋਕਰ ਹੋਇਆ ਸ੍ਵਾਲੀ।
ਸਤਗੁਰ ਰੱਖਾ ਨ ਉਸਨੂੰ ਖਾਲੀ॥
(੪) ਜੋ ਸਰਧਾ ਕਰ ਮਨਵਿੱਚ ਭੂਰ।
ਸੇਵਤ ਗੁਰ ਪਗ ਹਰੀ ਹਜ਼ੂਰ॥
ਕਯੋਂ ਨ ਮਨੋਰਥ ਹੋ ਹੈ ਪੂਰਾ।
ਮਿਲਜੈਹੈ ਜਦ ਸਤਿਗੁਰ ਪੂਰਾ॥

## ੩ ਧਿਆਉ।

### ਬੇਰੜੇ ਦੀ ਰੋਟੀ ਖਾਣੀ

### ਦੋਹਿਰਾ

ਸ੍ਰੀ ਗੁਰ ਭੂਖੇ ਪ੍ਰੇਮਕੇ ਇੱਕ ਮਾਈ ਹਿਤ ਹੇਰ।
ਛਕੀ ਬੇਰੜਾ ਰੋਟਕਾ ਜਿਮ ਭੀਲਨ ਕੇ ਬੇਰ।

ਜਦ ਗੁਰੂ ਜੀ ਦੀ ਵੀਹ ਕੁ ਵਰ੍ਹੇ ਦੀ ਉਮਰ ਸੀ ਤਦੋਂ ਦੀ ਗੱਲ ਹੈ,ਕਿ ਇੱਕ ਬੁੱਢੀ ਗਰੀਬਨੀ ਮਾਈ ਮਨ ਵਿਖੇ ਰੋਜ਼ ਭਾਉਣੀ ਰਖਦੀ ਸੀ ਕਿ ਹੇ ਰੱਬਾ, ਕਦੇ ਅਜਿਹਾ ਭੀ

ਹੋਵੇ ਕਿ ਸ੍ਰੀ ਗੁਰੂ ਹਰਿਰਾਇ ਜੀ ਮੇਰੇ ਹੱਥਾਂ ਦੀ ਪੱਕੀ ਹੋਈ ਰੋਟੀ ਖਾਣ, ਅਤੇ ਮੇਰੇ ਹੱਥ ਪਵਿੱਤ੍ਰ ਹੋਣ । ਇੱਕ ਦਿਨ ਉਹ ਰਹ ਨਾ ਸੱਕੀ, ਸਾਰਾ ਦਿਨ ਚਰਖਾ ਕੱਤਕੇ ਦਸਾਂ ਨੌਹਾਂ ਦੀ ਕਿਰਤ ਦਾ ਟਕਾ ਵੱਟਿਆ, ਅਤੇ ਉਸਦਾ ਸਿੱਧਾ ਸਾਦਾ ਬੇਰੜੇ ਦਾ ਆਟਾ ਲਿਆ ਦੋ ਰੋਟੀਆਂ ਤਿਆਰ ਕੀਤੀਆਂ, ਤੇ ਪੱਲੇ ਨਾਲ ਵਿੰਗ ਚੜ੍ਹੱਬੀਆਂ ਰੋਟੀਆਂ ਕੱਜਕੇ ਲੈ ਚੱਲੀ। ਜਿੱਥੋਂ ਗੁਰੂ ਜੀ ਰੋਜ਼ ਲੰਘਦੇ ਸਨ, ਖੜੋਕੇ ਮਨ ਵਿੱਚ ਕੰਘੀ ਮਾਰਣ ਲੱਗੀ, ਭਈ ਕੋਈ ਦਯਾਵਾਨ ਸਿੱਖ ਮੇਰੀ ਖਬਰ ਪੁਚਾਵੇ ਤਦ ਆਪ ਜ਼ਰੂਰ ਹੀ ਮੇਰੇ ਬੁਢਾਪੇ ਨੂੰ ਦੇਖਕੇ ਤਰਸ ਕਰਨਗੇ। ਫੇਰ ਕਹੇ ਮੈਂ ਕਿਹੜੇ ਬਾਗ ਦੀ ਮੂਲੀ ਹਾਂ ਮੇਰੇ ਜਿਹੇ ਇਥੇ ਲੱਖਾਂ ਗੁਰੂ ਜੀ ਦੇ ਅੱਗੇ ਪਿੱਛੇ ਪਏ ਫਿਰਦੇ ਹਨ। ਪਰ ਕੀ ਹੋਇਆ ਗੁਰੂ ਜੀ ਭੀ ਦੀਨ ਦਿਆਲ ਤੇ ਸਰਣਪਾਲ ਹਨ ਜਿਕੁਰ ਰਾਮ ਚੰਦ੍ਰ ਜੀ ਨੇ ਭੀਲਨੀ ਦੀ ਲੱਜਾ ਰਖੀ ਸੀ, ਆਪ ਮੇਰੀ ਭੀ ਲੱਜਾ ਰੱਖਣਗੇ ॥

ਅਜਿਹਾ ਹੀ ਹੋਇਆ ਕਿ ਅੰਤ੍ਰਯਾਮੀ ਗੁਰੂ ਜੀ ਨੇ ਮਾਈ ਦੀ ਮਨਸ਼ਾ ਪੂਰੀ ਕਰਣ ਲਈ ਘੋੜੇ ਪੁਰ ਸਵਾਰ

ਹੋ ਸ਼ਿਕਾਰ ਦੇ ਬਹਾਨੇ ਉਥੇ ਆ ਨਿਕਲੇ ਅਰ ਸਿੱਖ ਭੀ ਨਾਲ਼ ਹਜ਼ਾਰਾਂ ਹੀ ਸਨ। ਹੁਣ ਉਹ ਬੁਢੀ ਮਾਈ ਜਿਸਦੇ ਹੱਥ ਕੰਬ ਰਹੇ ਸਨ, ਪ੍ਰਸੰਨ ਤਾਂ ਬਾਹਲੀ ਹੋਈ, ਪਰ ਇੱਕਲਵੰਞੇ ਹੋਕੇ ਚਿੰਤਾ ਕਰਣ ਲੱਗੀ,ਕਿ ਮੇਰੀ ਕੰਗਲਣੀ ਦੀ ਇੱਥੇ ਕੀ ਵੱਟੀਦੀ ਹੈ, ਕਈ ਅਮੀਰ ਲੋਕ ਨਾਲ ਹਨ। ਮੇਰੀ ਖਬਰ ਕਿਸ ਕਰਣੀ ਹੈ ਮੇਰੀ ਮਨ ਦੀ ਮਨ ਹੀ ਰਹ ਜਾਊ, ਅਜਿਹੀਆਂ ਗਿਣਤੀਆਂ ਗਿਣਦੀ ਗੁਰੂ ਜੀ ਦੀ ਵੱਲ ਇਉਂ ਤਕ ਰਹੀ ਸੀ ਜਿਕੁਰ ਚਕੋਰੀ ਚੰਦ ਵਲ ਤਾੜੀ ਲਾ ਛੱਡਦੀ ਹੈ ॥

ਗੁਰੂ ਜੀ ਮਾਈ ਦੇ ਮਨ ਦੀ ਬੁੱਝਕੇ ਘੋੜਾ ਦੂੜਾ ਉਸਦੇ ਕੋਲ ਜਾ ਪਹੁੰਚੇ, ਅਤੇ ਬਚਨ ਕੀਤਾ ਕਿ ਮਾਈ ਜੀ ਇਸ ਵੇਲੇ ਛੁਧਾ ਲਗ ਰਹੀ ਹੈ ਜੇਕਰ ਓਹ ਭੋਜਨ ਦੇਵੇਂ ਜੋ ਤੇਰੇ ਹੱਥ ਵਿਚ ਹੈ, ਤਦ ਤਾਂ ਵੱਡੀ ਕਿਰਪਾ ਹੈ,ਕਿਉਂ ਜੋ ਸ਼ਿਕਾਰੋਂ ਮੁੜਨ ਦੇ ਵੇਲੇ ਵੱਡੀ ਡੇਰ ਹੋ ਜਾਂਦੀ ਹੈ। ਗੱਲ ਕੀ ਅੰਨ੍ਹਾ ਕੀ ਚਾਹੇ ਦੋ ਅੱਖੀਆਂ। ਉਹ ਤਾਂ ਅੱਗੇ ਇਹੋ ਸੁੱਖਣਾਂ ਸੁਖਦੀ ਤੇ ਕਾਉਂ ਉਡਾਉਂਦੀ ਸੀ ਕਿ ਕਿਵੇਂ ਮੇਰੀ ਭਾਉਣੀ ਪੂਰੀ ਹੋਵੇ। ਹੁਣ ਗੁਰੂ ਜੀ ਦੋ ਰੋਟੀਆਂ ਲੈਂਦੇ ਹੀ ਘੋੜੇ

ਪੁਰ ਹੀ ਹੱਥ ਧੋਤੇ ਬਾਝ ਤਾਬੜਤੋੜ ਤੋੜਕੇ ਛਕਣ ਲੱਗ ਪਏ,ਅਰ ਬਚਨ ਕੀਤਾ ਕਿ ਮਾਈ ਜੀ ਅੱਜ ਅਜਿਹਾ ਨ੍ਵਾਦ ਆਇਆ ਹੈ ਕਿ ਇਸਦੇ ਅੱਗੇ ਖੀਰ ਖੰਡ ਦੀਆਂ ਥਾਲੀਆਂ ਦੀ ਕੀ ਗੱਲ ਹੈ ॥

॥ ਮਾਈਓ ਵਾਚ ॥

ਗੁਰੂਜੀ ਨੂੰ ਰੋਟੀ ਖਾਂਦੇ ਵੇਖ ਮਾਈ ਬੋਲੀ ਕਿ ਮਹਾਰਾਜ ! ਜੀ ਆਪ ਤੁਾਂ ਪੂਰਣ ਕਾਮ ਹੋ ਨਿਰਾ ਦਾਸਾਂ ਨੂੰ ਵਡਆਈ ਦੇਂਦੇ ਹੋ। ਜਿੱਕਰ ਕ੍ਰਿਸ਼ਨ ਚੰਦ ਜੀ ਨੇ ਮਾਈ ਕਰਮਾ-ਬਾਈ ਦੀ ਖਿਚੜੀ ਖਾਕੇ ਭਾਉਣੀ ਪੂਰਣ ਕੀਤੀ ਸੀ,ਅਤੇ ਰਾਮ ਚੰਦ ਜੀ ਨੇ ਬੇਰ ਖਾਕੇ ਭੀਲਣੀ ਦੀ, ਇਸੇ ਭਾਂਤ ਆਪ ਮੇਰੀ ਪੂਰੀ ਕਰ ਰਹੇ ਹੋ। ਤੁਹਾਡਾ ਨਾਉਂ ਦੀਨ ਬੰਦੂ ਅਤੇ ਭਗਤ ਵਤਸਲ ਹੈ ਅਰ ਕੇਵਲ ਨਿਰ ਗੁਣਿਆਂ ਪਰ ਗੁਣ ਕਰਨ ਵਾਲੇ ਆਪ ਹੀ ਹੋ ॥

॥ ਗੁਰੂਓ ਵਾਚ ॥

ਮਾਈ ਤੂੰ ਨਿਹਾਲ ਹੋਈ, ਤੇਰੇ ਜਨਮ ਮਰਣ ਦੇ ਬੰਧਨ ਗੁਰੂ ਨੇ ਤੋੜ ਦਿੱਤੇ ਹਨ । ਜਾਹ ਘਰ ਵਿਖੇ ਦਸਾਂ ਨੌਹਾਂ ਦੀ ਮਿਹਨਤ ਕਰ, ਅਤੇ ਬਾਣੀ ਦਾ ਪਾਠ

ਕਰਿਆ ਕਰ ਅਰ ਗੁਰੂ ਨਾਨਕਜੀ ਨੂੰ ਆਪਨੀ ਮੁਕਤੀ ਦਾ ਰਸਤਾ ਦਿਖਾਉਣ ਵਾਲਾ ਸਮਝ, ਅਰ ਪ੍ਰਾਤ ਕਾਲ ਜਪਜੀ ਦਾ ਪਾਠ ਕਰਕੇ ਬੇਨਤੀ ਕਰਿਆ ਕਰ ਹੇ ਪਰਮੇਸ਼੍ਵਰ ਮੇਰੇ ਪਾਪ ਬਖਸ਼ ॥

॥ ਕਵੀਓਵਾਚ ॥

ਜਦ ਗੁਰੂ ਜੀ ਵਰ ਦੇਕੇ ਅੱਗੇ ਵਧੇ, ਤਦ ਸਾਰੇ ਸਿੱਖ ਸੇਵਕ ਹੱਕੇ ਬੱਕੇ ਹੋਕੇ ਪੰਜੇ ਉਂਗਲੀਆਂ ਮੂੰਹ ਵਿੱਚ ਪਾਕੇ ਆਖਣ ਲੱਗੇ ਕਿ ਦੇਖੋ ਜੀ ਹਿਕੇ ਤਾਂ ਗੁਰੂ ਜੀ ਅਜਿਹੇ ਵੈਸ਼੍ਨਵ ਸਨ ਕਿ ਇਕੋਤਰ ਸੌ ਜਲ ਦੀ ਗਾਗਰ ਬਾਝ ਸ਼੍ਨਾਨ ਨਹੀਂ ਕਰਦੇ ਸੇ, ਤੇ ਇਥੇ ਘੋੜੇ ਪੁਰ ਹੀ ਹੱਥ ਧੋਤੇ ਬਾਝ ਦੋ ਰੋਟੀਆਂ ਖਾ ਲੀਤੀਆਂ ਹਨ ਖਬਰੇ ਇਹ ਮਾਈ ਭੀ ਕੌਣ ਹੈ । ਜਦ ਸਿੱਖਾਂ ਨੇ ਇਸ ਗੱਲ ਦਾ ਗੁਰੂ ਜੀ ਪਾਸੋਂ ਕਾਰਣ ਪੁੱਛਿਆ, ਗੁਰੂ ਜੀ ਮਸਟ ਮਾਰ ਛੱਡੀ, ਅਤੇ ਕੁਝ ਉੱਤਰ ਨਾ ਦਿੱਤਾ, ਅਤੇ ਬਨ ਵਿਖੇ ਸ਼ਿਕਾਰ ਥੋੜਾ ਖੇਡ ਕੇ ਘਰ ਆ ਬ੍ਰਾਜੇ ॥

ਜਦ ਅਗਲਾ ਭਲਕ ਹੋਇਆ, ਸਵੇਰੇਹੀ ਸਿੱਖਾਂ ਨੇ ਵਿਚਾਰ ਕੀਤਾ, ਕਿ ਕੱਲ ਗੁਰੂ ਜੀ ਨੂੰ ਵੱਡੀ ਭੁੱਖ ਲੱਗੀ

ਸੀਇਸ ਲਈ ਆਪ ਨੇ ਕੁਝ ਸੁੱਚਮ ਦਾ ਵਿਚਾਰ ਨਾ ਕਰਕੇ ਇੱਕ ਮਾਈ ਦੇ ਹੱਥੋਂ ਦੋ ਰੋਟੀਆਂ ਖਾ ਲੀਤੀਆਂ ਸਨ,ਖਬਰੇ ਉਸਦੀ ਜ਼ਾਤੀ ਕੀ ਸੀ, ਸੋ ਇਹ ਗੱਲ ਸ੍ਰੇਸ਼੍ਟ ਨਹੀਂ ਹੈ। ਅੱਜ ਅਸੀਂ ਤਰ ਗੱਫਾ ਬਣਾ ਕੇ ਨਾਲ ਲੈ ਚੱਲੀਏ,ਗੁਰੂ ਜੀ ਨੂੰ ਬਨ ਵਿਖੇ ਲੋੜ ਦੇ ਵੇਲੇ ਦੇ ਦੇਵਾਂਗੇ, ਇਸ ਲਈ ਉਨ੍ਹਾਂ ਨੇ ਮਾਲ੍ਹ ਪੂੜਿਆਂ ਦਾ ਅਤਿ ਮਿਸ਼੍ਟ ਭੋਜਨ ਬਿਬੇਕ ਦਾ ਤਯਾਰ ਕਰਵਾ ਲੀਤਾ, ਅਤੇ ਜਦ ਗੁਰੂ ਜੀ ਬਨ ਵਿਖੇ ਚੱਲਨ ਲੱਗੇ ਨਾਲ ਲੈ ਚੱਲੇ। ਜਦ ਥੋੜੀ ਦੂਰ ਸ਼ਹਿਰੋਂ ਬਾਹਿਰ ਹੋਏ ਗੁਰੂ ਜੀ ਪਾਸ ਅਰਦਾਸ ਕੀਤੀ, ਸੱਚੇ ਪਾਤਸ਼ਾਹ ਆਪ ਥੋੜਾ ਗੱਫਾ ਲਾ ਲਈਏ ਸਾਡੇ ਪਾਸ ਸੁੰਦਰ ਭੋਜਨ ਤਿਆਰ ਹੈ॥

॥ ਗੁਰੂਓਵਾਚ ॥

ਸਿੱਖੋ ਤੁਹਾਡੇ ਪਾਸ ਬਿਬੇਕ ਦਾ ਭੋਜਨ ਨਹੀਂ ਹੈ, ਘਰ ਚਲਕੇ ਸ਼ਨਾਨ ਕਰਕੇ ਸੁੱਚ ਪਵਿੱਤ੍ਰ ਹੋ ਚੌਂਕੇ ਵਿਖੇ ਭੋਜਨ ਛਕਾਂ ਗੇ। ਗੁਰੂ ਗ੍ਰੰਥ ਜੀ ਵਿਖੇ ਲਿਖਤ ਹੈ ਕਿ (ਸਾਧ ਨਾਮ ਨਿਰਮਲ ਤਾਕੇ ਕਰਮ)। ਸੌਂਚ ਸ਼ਨਾਨ ਆਦ ਕ੍ਰਿਯਾ ਨਾਲ ਚਿੱਤ ਦੀ ਸ਼ੁੱਧੀ ਹੁੰਦੀ ਹੈ ਫੇਰ ਅੰਤਾ-

ਕਰਣ ਵਿਖੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ" ॥

॥ ਸਿੱਖਓਵਾਚ ॥

ਮਹਾਂਰਾਜ ਜੀ ਕੱਲ ਅਪਨੈ ਬੁੱਢੀ ਮਾਈ ਦੇ ਹੱਥੋਂ ਦੋ ਰੋਟੀਆਂ ਘੋੜੇ ਪੁਰ ਹੀ ਛਕੀਆਂ ਉਹ ਕਿਹੜੀ ਚੌਂਕੇ ਦੀ ਥਾਉਂ ਸੀ, ਅਰ ਭੋਜਨ ਬੀ ਬਿਬੇਕ ਦਾ ਨਹੀਂ ਸੀ ? ਅੱਜ ਅਸੀਂ ਵੱਡੇ ਜਤਨ ਨਾਲ ਮਾਲ੍ਹਪੂੜੇ ਤਲਾ ਲਿਆਏ ਹਾਂ, ਕਿਉਂ ਜੋ ਤਲੀ ਹੋਈ ਚੀਜ਼ ਨੂੰ ਛੂਹਤ ਬੀ ਨਹੀਂ ਹੁੰਦੀ, ਇਸਦਾ ਕਾਰਣ ਕੀ ਹੈ ਆਪ ਕਿਰਪਾ ਕਰਕੇ ਇਸਦਾ ਉੱਤਰ ਦੇਈਏ, ਕੱਲ ਬੀ ਅਰਦਾਸ ਕੀਤੀ ਸੀ ਉੱਤਰ ਨਹੀਂ ਮਿਲਿਆ ਸੀ ॥

॥ ਸ੍ਰੀ ਗੁਰੂਓਵਾਚ ॥

ਸਿੱਖੋ ਬੁੱਢੀ ਮਾਈ ਆਪਣੀ ਦਸਾਂ ਨੌਹਾਂ ਦੀ ਮਿਹਨਤ ਦਾ ਭੋਜਨ ਵੱਡੇ ਪ੍ਰੇਮ ਤੇ ਸਰਧਾ ਨਾਲ ਬਣਾ ਲਿਆਈ ਸੀ, ਇਸ ਲਈ ਉਹ ਵੱਡਾ ਪਵਿੱਤ੍ਰ ਸੀ। ਸ੍ਰਧਾ ਵਾਨ ਗਜਾਨ ਨੂੰ ਪਾਲੈਂਦਾ ਹੈ, ਨਾਲੇ ਗੁਰੂ ਪ੍ਰੇਮ ਦੇ ਪ੍ਰੇਮੀ ਹਨ, ਸੁੰਦਰ ਭੋਜਨ ਦੇ ਨਹੀਂ। ਪ੍ਰੇਮ ਵਿੱਚ ਕੋਈ ਨੇਮ ਨਹੀਂ ਹੈ, ਦੇਖੋ ਭੀਲਨੀ ਨੇ ਮਿੱਠੇ ਬੇਰ ਚੱਖ ਚੱਖ ਕੇ ਰਾਮਚੰਦ੍ਰ ਜੀ ਲਈ ਰੱਖਾਂ ਛੱਡੇ ਸਨ। ਜੱਦ ਆਪ ਰਾਮ ਚੰਦ੍ਰ ਜੀ ਵੱਡੇ ਵੱਡੇ ਮੁਨੀਆਂ

ਦੇ ਆਸ੍ਰਮ ਛੱਡ ਕੇ ਉਸੇ ਦੇ ਘਰ ਗਏ ਤੇ ਮੰਗਕੇ ਬੇਰ ਖਾਧੇ ਅਤੇ ਬਚਨ ਕੀਤਾ ਕਿ ਅਜਿਹਾ ਅਨੰਦ ਮੈਨੂੰ ਪਿਤਾ ਅਤੇ ਸਹੁਰੇ ਘਰ ਦੇ ਪਦਾਰਥਾਂ ਦਾ ਭੀ ਨਹੀਂ ਆਇਆ, ਖਬਰੇ ਇਨ੍ਹਾਂ ਬੇਰਾਂ ਵਿੱਚ ਕੀ ਅਮ੍ਰਿਤ ਭਰਿਆ ਹੋਇਆ ਹੈ। ਫੇਰ ਧੰਨੇ ਜੱਟ ਦੀ ਛਾਹ ਵੱਲ ਅਤੇ ਨਾਮਦੇਵ ਦੇ ਦੁੱਧ ਵਲ ਦੇਖੋ ਇਨ੍ਹਾਂ ਦੀਆਂ ਕਥਾਂ ਕੀ ਆਖਦੀਆਂ ਹਨ ਦੁਰਜੋਧਨ ਦੀ ਕਥਾ ਮਹਾਂ ਭਾਰਥ ਵਿੱਚ ਤੁਸਾਂ ਸੁਣੀ ਹੋਵੇਗੀ ਸ੍ਰੀ ਕ੍ਰਿਸ਼ਨ ਨੇ ਬਿਦਰ ਦੇ ਘਰ ਜਾਕੇ ਖੀਰ ਸਮਾਨ ਸਾਗ ਨੂੰ ਛਕਿਆ ਅਤੇ ਇਹ ਬਚਨ ਕੀਤਾ ॥

"ਖੀਰ ਸਮਾਨ ਸਾਗ ਮੈਂ ਪਾਇਆ ਗੁਨ ਗਾਵਤ ਰੈਨ ਬਿਹਾਨੀ" ਅਰਥਾਤ ਹੇ ਦੁਰਜੋਧਨ ਬਿਦਰ ਦਾ ਸਾਗ ਮੈਨੂੰ ਖੀਰ ਦੇ ਸਮਾਨ ਮਲੂਮ ਹੋਇਆ ਹੈ ਉਸਦੇ ਗੁਣ ਕਹਿੰਦੇ ਹੀ ਮੈਨੂੰ ਸਾਰੀ ਰਾਤ ਗੁਜ਼ਰ ਗਈ ਸੀ, ਤੇਰਾ ਦੁੱਧ ਅਤੇ ਉਸਦਾ ਪਾਣੀ ਮੇਰੇ ਇੱਕ ਬਰਾਬਰ ਹੈ ਕਿਉਂ ਜੋ ਉਸਦੇ ਪਾਣੀ ਵਿੱਚ ਪ੍ਰੇਮ ਹੈ ਤੇਰਾ ਦੁੱਧ ਪ੍ਰੇਮ ਬਾਝ ਨਿਕੰਮਾ ਹੈ। ਫੇਰ ਦੇਖੋ ਜੋ ਆਪ ਸ੍ਰੀ ਗੁਰੂ ਨਾਨਕ ਜੀ ਵੱਡੇ ਵੱਡੇ ਅਮੀਰ ਅਰ ਧਨੀਆਂ ਦੇ

ਘਰ ਛੱਡਕੇ ਭਾਈ ਲਾਲੋ ਦੇ ਘਰ, ਜੋ ਜਾਤ ਦਾ ਤ੍ਰਿਖਾਣ ਸੀ ਜਾ ਉਤਰੇ, ਅਤੇ ਸਿੱਧ ਪਧਰੀ ਕੋਧਰੇ ਦੀ ਰੋਟੀਆਂ ਖਾਧੀਆਂ। ਇਸ ਲਈ ਨਿਸ੍ਰੇ ਕਰੋ ਜੋ ਜਪ ਤਪ ਯਗ ਦਾਨ ਆਦਿ ਕਰਮ ਪ੍ਰੇਮ ਬਾਝ ਸਭ ਨਿਸਫਲ ਹਨ॥

(ਜਾਤੀ ਪਰ ਰਾਮ ਨ ਰੀਝੇ। ਹਰਿਕੀ ਭਗਤ ਕਰੇ ਸੋ ਸੀਝੇ)॥ ਇਤਆਦਿ ਸ੍ਰੀ ਮੁਖਵਾਕ ਸੁਣਕੇ ਸਭ ਸਿੱਖਾਂ ਦੇ ਮਨ ਦਾ ਭਰਮ ਨਿਵਰਤ ਹੋਇਆ ਅਤੇ ਹੱਥ ਜੋੜ ਕੇ ਸਾਰੇ ਪ੍ਰਾਰਥਨਾ ਕਰਣ ਲੱਗੇ॥

॥ ਸੰਗਤਉਵਾਚ ॥

ਦੀਨਦਿਆਲ ਜੀ ਸਾਡੇ ਪੁਰ ਬੀ ਕ੍ਰਿਪਾ ਕਰੋ ਜੋ ਸਾਡੇ ਮਨਾਂ ਵਿੱਖੇ ਪ੍ਰੇਮ ਉਤਪੱਤ ਹੋਵੇਂ, ਭਾਵੇ ਸਾਡੇ ਵਿੱਖੇ ਕੋਈ ਗੁਣ ਨਹੀਂ ਹੈ, ਪਰ ਬਾਂਹ ਫੜਨ ਦੀ ਲੱਜਾ ਹੈ ਆਪਦੀ ਕ੍ਰਿਪਾ ਨਾਲ ਸਾਡੇ ਬੀ ਬੇੜੇ ਪਾਰ ਹੋਣਗੇ॥

॥ ਕਵਿਓਵਾਚ ॥

ਫੇਰ ਗੁਰੂ ਜੀ ਸਿੱਖਾਂ ਨੂੰ ਉਪਦੇਸ਼ ਦਿੰਦੇ ਬਨ ਵਿਖੇ ਗਏ, ਅਤੇ ਓਥੇ ਇੱਕ ਕਾਲਾ ਮ੍ਰਿਗ ਦੇਖ ਕੇ ਉਸਦੇ

ਪਿੱਛੇ ਘੋੜਾ ਸਿਰਤੋੜ ਸਿੱਟਿਆ ਅਤੇ ਉਸ ਨੂੰ ਅੱਗੋ ਵਧਣ ਨਾ ਦਿੱਤਾ। ਫੇਰ ਗੁਰੂ ਜੀ ਸਿੱਖਾਂ ਦੇ ਮਨ ਪਰਚਾਵੇ ਲਈ ਘਰ ਲੈਆਏ ਅਤੇ ਚਿੜੀ ਘਰ ਵਿਖੇ ਜਿੱਥੇ ਹੋਰ ਬਨ ਪਸੂਆਂ ਦੀ ਪਾਲਣਾ ਹੁੰਦੀਸੀ ਰਖਾ ਦਿੱਤਾ। ਜੋ ਸਿੱਖ ਸੇਵਕ ਦੂਰ ਦੂਰ ਦੇਸਾਂ ਥੋਂ ਆਉਂਦੇ ਸਨ ਉਸ ਸਜਾਮ ਮ੍ਰਿਗ ਨੂੰ ਦੇਖ ਵੱਡੇ ਪ੍ਰਸਿੰਨ ਹੁੰਦੇ,ਅਤੇ ਆਪੋ ਵਿੱਚ ਕਹਿੰਦੇ ਸਨ ਕਿ ਸ਼ਾਸਤ੍ਰਾਂ ਵਿਖੇ ਮ੍ਰਿਗ ਵੱਡਾ ਪਵਿੱਤ੍ਰ ਲਿਖਿਆ ਹੈ ਇਸਨੂੰ ਪ੍ਰਾਚੀਨ ਸਮੇਂ ਵਿਖੇਂ ਯੱਗਾਂ ਵਿਖੇ ਬਾਹਲੇ ਰਾਜਾ ਲੋਕ ਵਰਤਦੇ ਸਨ ॥

## ੪ ਧਿਆਉ।

### ( ਸਰਪ ਦੀ ਮੁਕਤਿ )

ਦੋਹਿਰਾ—ਇੱਕ ਦਿਨ ਫਿਰਤ ਅਖੇੜ ਮੇਂ ਦੁਖੀ ਸਰਪ ਇੱਕ ਦੇਖ। ਕੀਆ ਮੁਕਤ ਪੁਨ ਸਿਖਨ ਕੋ ਦਿਆ ਉਪ-ਦੇਸ਼ ਬਿਸੇਖ ॥

ਇੱਕ ਦਿਨ ਸ੍ਰੀ ਗੁਰੂ ਹਰਿਰਾਇ ਜੀ ਬਨ ਵਿਖੇ ਸ਼ਿਕਾਰ ਨੂੰ ਚਲੇ ਜਾਂਦੇ ਸਨ। ਰਾਹ ਵਿਖੇ ਕੀ ਡਿੱਠਾ ਕਿ ਅਜਗਰ

ਅਰਥਾਤ ਵੱਡੇ ਕੱਦ ਵਾਲਾ ਸਰਪ ਮਾਂਦਗੀ ਦੇ ਕਾਰਣ ਮਸੇਂ ਮਸੇਂ ਤੁਰਿਆ ਆਉਂਦਾ ਹੈ, ਉਸਦੀ ਦੇਹ ਵਿਖੇ ਕੀੜਿਆਂ ਨੇ ਹਜ਼ਾਰਾਂ ਛੇਕ ਪਾ ਦਿੱਤੇ ਸਨ, ਅਤੇ ਉਹ ਬਥੇਰੀ ਪੂਛ ਫਟਕਾਉਂਦਾ ਅਤੇ ਤੜਫ ੨ ਪੈਂਦਾ ਸੀ। ਗੁਰੂ ਜੀ ਨੇ ਉਸ ਪਰ ਦਯਾ ਕਰਕੇ ਉਸਦਾ ਸਿਰ ਕੱਟ ਦਿੱਤਾ। ਭਾਈ ਸੰਤੋਖ ਸਿੰਘ ਜੀ ਸੂਰਜਪ੍ਰਕਾਸ ਵਿਖੇ ਲਿਖਦੇ ਹਨ ਕਿ ਉਸਦੀ ਦੇਹ ਵਿੱਚੋਂ ਇੱਕ ਚਮਕਦੀ ਹੋਈ ਜੋਤ ਨਿਕਲ ਅਕਾਸ਼ ਨੂੰ ਸਭ ਦੇ ਦੇਖਦੇ ਚੜ੍ਹ ਗਈ। ਹੁਣ ਸਿੱਖਾਂ ਨੇ ਅਚੰਭੇ ਹੋ ਪੁੱਛਿਆ, ਹੇ ਪ੍ਰਭੋ ਇਹ ਕੀ ਚਮਤਕਾਰਾ ਬਿਜਲੀ ਵਾਂਙੂ ਅਕਾਸ਼ ਨੂੰ ਜਾ ਰਿਹਾ ਹੈ। ਭਾਈ ਸਾਹਿਬ ਇਹ ਭੀ ਲਿਖਦੇ ਹਨ ਕਿ ਇਸਦੇ ਉੱਤਰ ਵਿੱਚ ਗੁਰੂ ਜੀ ਨੇ ਕਿਹਾ ਕਿ ਹੇ ਸਿੱਖੋ ਇਹ ਸਰਪ ਪਿਛਲੇ ਜਨਮ ਪੰਡਤ ਸੀ, ਲੋਕਾਂ ਪਾਸ ਝੂਠੇ ਵੇਦਾਂਤ ਦੇ ਦਮ ਗਜੇ ਮਾਰਦਾ ਸੀ, ਕਹਿੰਦਾ ਸੀ "ਅਹੰ ਬ੍ਰਹਮ" ਅਰਥਾਤ ਮੈਂ ਹੀ ਬ੍ਰਮ ਹਾਂ ਅਤੇ ਆਪ ਕਮਾਉਂਦਾ ਨਹੀਂ ਸੀ, ਨਾਲੇ ਗੁਰੂ ਜੀ ਦੀ ਬਾਣੀ ਦੀ ਨਿੰਦਾ ਕਰਕੇ ਕਹਿੰਦਾ ਸੀ ਕਿ ਭਾਖਾ ਬਾਣੀ

ਕੀ ਹੈ ਇਹ ਨਹੀਂ ਸਮਝਦਾ ਸੀ ਕਿ ਸ੍ਰੀ ਨਾਨਕ ਦੇਵ ਜੀ ਦੀ ਪਵਿੱਤ੍ਰ ਬਾਨੀ ਅਨਭਵ ਪ੍ਰਕਾਸ਼ ਮੋਖਸ਼ ਦੇ ਦੇਨੇ ਵਾਲੀ ਹੈ। ਜਿਨ੍ਹਾਂ ਪਾਸੋਂ ਠੱਗ ੨ ਕੇ ਧਨ ਖਾਂਦਾ ਰਿਹਾ ਸੀ ਉਨ੍ਹਾਂ ਦਾ ਬਦਲਾ ਹੁਣ ਇਸਦੀ ਦੇਹ ਵਿੱਚੋਂ ਕੀੜੇ ਪੀੜ੍ਹਾਂ ਦੇਕੇ ਲੈਂਦੇ ਹਨ, ਇਸਦਾ ਕੋਈ ਪੂਰਬਲਾ ਸ਼ੁਭ ਕਰਮ ਰਹਿੰਦਾ ਸੀ ਉਸਦੇ ਫਲ ਵਿੱਚ ਸਾਡਾ ਦਰਸ਼ਨ ਇਸਨੂੰ ਹੋ ਗਿਆ ਹੈ ਅਸਾਂ ਇਸਦੀ ਕਲਜਾਣ ਕਰ ਦਿੱਤੀ ਹੈ (ਸਾਧ ਕੇ ਸੰਗ ਨਹੀਂ ਕੁਛ ਘਾਲ। ਦਰਸ਼ਨ ਭੇਟਤ ਹੋਤ ਨਿਹਾਲ)। ਹੁਣ ਤੁਸੀਂ ਯਾਦ ਰੱਖੋ ਕਿ ਕਿੰਨਾ ਹੀ ਵੇਦਾਂਤ ਪੜ੍ਹੋ ਜੇ ਪਰਮੇਸ਼੍ਵਰ ਦੇ ਚਰਣਾਰ ਬਿੰਦ ਵਿਖੇ ਪ੍ਰੀਤ ਨਾ ਹੋਵੇ ਤਦ ਨਿਰਾ ਦੁੱਖ ਦਾ ਹੀ ਕਾਰਣ ਹੈ। ਲਿਖਿਆ ਹੈ (ਅਤਿ ਸੁੰਦਰ ਕੁਲੀਨ ਚਤੁਰ ਮੁਖ ਗਿਆਨੀ ਧਨਵੰਤ। ਮਿਰਤਕ ਕਹੀਏ ਨਾਨਕ ਜੋ ਪ੍ਰੀਤ ਨਹੀਂ ਭਗਵੰਤ) ਅਰਥਾਤ ਕਿੱਡਾ ਹੀ ਸੁੰਦਰ ਅਰ ਉੱਤਮ ਕੁਲ ਵਾਲਾ, ਮੁਖੋਂ ਗਿਆਨ ਭੀ ਕਰੇ, ਪਰ ਜੇਕਰ ਭਗਵਤ ਪ੍ਰੀਤਿ ਨਹੀਂ ਹੈ ਤਦ ਨਿਰਾ ਮੁਰਦਾ ਹੀ ਹੈ। ਇਸਲਈ ਹੇ ਸਿੱਖੋ, ਸ੍ਰੀ ਗੁਰੂ ਨਾਨਕਦੇਵ ਜੀ ਦੇ ਚਰਨ

ਪੁਰ ਭਰੋਸਾ ਰੱਖਕੇ,ਜਿਨ੍ਹਾਂ ਨੇ ਤੁਹਾਡੇ ਵਾਸਤੇ ਦੇਸ ਬਿਦੇਸ ਟਾਪੂਆਂ ਸਮੁੰਦ੍ਰਾਂ ਵਿਖੇ ਜਾਤ੍ਰਾ ਕਰਕੇ ਕੇਵਲ ਨਿਰੰਕਾਰ ਦੀ ਉਪਾਸਨਾ ਅਰ ਕਿਰਤ ਭਗਤ ਕਰਕੇ ਵੰਡ ਖਾਣਦਾ ਉਪਦੇਸ਼ ਦਿੱਤਾ ਹੈ ਈਸ੍ਵਰ ਦੀ ਭਗਤੀ ਕਰੋ, ਝੂਠੇ ਵੇਦਾਂਤ ਦੇ ਗਪੌੜੇ ਨ ਮਾਰੋ, ਪੂਜਾ ਦਾ ਧਾਨ ਨਾ ਖਾਓ ਝੂਠ ਨਾ ਬੋਲੋ ਧਰਮ ਦੀ ਕਿਰਤ ਕਰੋ ॥

"ਖਟ ਘਾਲ ਕਿਛ ਹਥੋ ਦੇਇ। ਨਾਨਕ ਰਾਹ ਪਛਾਣੇ ਸੇਇ ॥" ਅਰਥਾਤ ਤੱਕੜੀ ਵਿੱਖੇ ਕਾਣ, ਪਾਸੰਗ, ਠੂੰਗਾ ਚੰਗਾ ਨਹੀਂ ਹੈ ਆਪਣੇ ਧਰਮ ਵਿੱਖੇ ਦ੍ਰਿੜ੍ਹ ਰਹੋ ਕਿਉਂਕਿ ਇਹ ਧਰਮ ਸਭ ਧਰਮਾਂ ਤੇ ਸ੍ਰੇਸ਼ਟ ਅਤੇ ਕਲਜਾਣ ਦਾਇਕ ਹੈ, ਅਰਥਾਤ ਕੇਵਲ ਇਹੀ ਧਰਮ ਮੁਕਤੀ ਦਾਇਕ ਹੈ ਹੋਰ ਧਰਮ ਭਯ ਦੇ ਦੇਣੇ ਵਾਲੇ ਹਨ ॥

ਸੰਗਤਓਵਾਰ ॥ ਮਹਾਰਾਜ ਜੀ ਕਿਰਪਾ ਕਰਕੇ ਰਾਹ ਪਾਈਏ ਕਿ ਸਾਡਾ ਸਿੱਖ ਧਰਮ ਕੀ ਹੈ ॥

ਗੁਰੂਓਵਾਰ – ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਣਾ, ਅਤੇ ਸੁਨਨਾ ਹੋਰ ਕਿਸੇ ਜੜ੍ਹ ਪਦਾਰਥ ਦਾ

ਪੂਜਨ ਨਾ ਕਰਣਾ ਅਤੇ ਕੋਈ ਸਿੱਖ ਮਰਜਾਵੇ ਤਦ ਪਿੱਛੋਂ ਕੜਾਹ ਪ੍ਰਸ਼ਾਦ ਕਰਾਉਣਾ, ਕੀਰਤਨ ਸੋਹਲੇ ਦਾ ਪਾਠ ਕਰਾਕੇ ਪਿੱਛੋਂ ਸਾਰੀ ਸੰਗਤ ਵਿਖੇ ਵਰਤਾਕੇ ਸ਼ੋਕ ਨਿਵਰਤ ਕਰਣਾ ਅਤੇ ਸ਼ਬਦ ਕੀਰਤਨ ਕਰਣਾ ਅਤੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਾਉਣਾ। ਹੋਰ ਕਿਸੇ ਦੇਵੀ ਦੇਵਤੇ ਯਾ ਜੜ੍ਹ ਪਦਾਰਥ ਨੂੰ ਆਪਣਾ ਸਹਾਇਕ ਨਾ ਸਮਝਣਾ, ਕੇਵਲ ਅਕਾਲ ਪੁਰਖ ਪਰ ਵਿਸ਼ਵਾਸ ਰੱਖਣਾ ਹੈ ॥

# ੫ ਧਿਆਉ।

## (ਗੁੰਦਾ ਸਿੱਖ)

ਦੋਹਰਾ—ਭਾਈ ਗੁੰਦਾ ਸਿੱਖ ਬਡ ਕਰਤ ਮਾਨਸੀ ਧਯਾਨ।
ਕਾਬਲ ਮੇਂ ਗੁਰੁ ਪੱਗ ਗਹੇ ਸਤਿਗੁਰ ਲੀਨੇ ਜਾਨ॥

ਭਾਈ ਗੁੰਦਾ ਨਾਮੇਂ ਇੱਕ ਪ੍ਰੇਮੀ ਸਿੱਖ ਗੁਰੂ ਹਰੀਰਾਇ ਜੀ ਦੇ ਪਾਸ ਰਹਿੰਦਾ ਹੁੰਦਾ ਸੀ। ਉਹ ਮਨ ਬੱਚ ਕ੍ਰਮ ਕਰਕੇ ਗੁਰੁ ਭਗਤ ਸੀ, ਉਸਦੀ ਸੱਚੀ ਪ੍ਰੀਤ ਦੇਖਕੇ ਗੁਰੂ ਜੀ ਵੱਡੇ ਪ੍ਰਸੰਨ ਹੋਕੇ ਬੋਲੇ :—

ਸ੍ਰੀ ਗੁਰੋ ਵਾਚ।

ਭਾਈ ਗੁੰਦਾ ਜੀ ਤੁਸੀਂ ਕਾਬਲ ਵਿੱਚ ਰਹਕੇ ਓਥੋਂ ਦੀ ਸੰਗਤ ਨੂੰ ਸਤਿਨਾਮ ਦਾ ਉਪਦੇਸ਼ ਦੇਓ ਅਰ ਸਿੱਖੀ ਮਤ ਚਲਾਓ, ਅਰ ਜੋ ਕਾਰ ਭੇਟ ਦੀ ਚੜ੍ਹਤ ਹੋਵੇ ਉਸ ਵਿੱਚੋਂ ਅਥਿਤਾਂ ਬਿਹੰਗਮਾਂ ਦੇ ਮੂੰਹ ਪਾਓ,ਜੋ ਬਚ ਰਹੇ ਗੁਰੂ ਜੀ ਦੇ ਲੰਗਰ ਵਾਸਤੇ ਭੇਜੋ ਇਹ ਤੁਹਾਡਾ ਹੀ ਕੰਮ ਹੈ, ਭਰੋਸਾ ਹੈ ਕਿ ਤੁਸੀਂ ਇਸ ਪੰਡ ਨੂੰ ਜ਼ਰੂਰ ਹੀ ਉਠਾਓ ਗੇ॥

ਕਵੀਓ ਵਾਚ।

ਭਾਈ ਗੁੰਦਾ ਨੇ ਸੁਣਦੇ ਹੀ ਭਾਵੇਂ ਤੁਰਕ ਦੇਸ ਵਿਖੇ ਜਾਣਾ ਇੱਕ ਵੱਡੀ ਜਾਨ ਬਾਜ਼ੀ ਦੀ ਖੇਡ ਸੀ ਪਰ ਉਸਨੇ ਰੂੰ ਚਰਾ ਜ਼ਰਾ ਨਾ ਕੀਤੀ ਤਾਬੜ ਤੋੜ ਹੱਥ ਜੋੜ ਕੇ ਬਿਦਾ ਲੀਤੀ ਅਰ ਕਾਬਲ ਵਿੱਚ ਪਹੁੰਚ ਕੇ ਧਰਮਸਾਲਾ ਬਣਵਾਈ। ਨੰਗੇ ਭੁੱਖੇ ਨੂੰ ਦੇਖ ਨਾ ਸੱਕੇ ਜੋ ਚੜ੍ਹਤ ਚੜ੍ਹੇ ਵੰਡ ਛਕੇ। ਸਤਿਨਾਮ ਦਾ ਉਪਦੇਸ਼ ਦੇਵੇ ਅਤੇ ਆਪ ਚਿਰ ਤੀਕ ਬ੍ਰਿਤਿ ਟਿਕਾਕੇ ਗੁਰੂ ਹਰੀਰਾਇ ਜੀ ਦਾ ਮਾਨਸੀ ਧਯਾਨ ਨਿਤਾ ਪ੍ਰਤਿ ਕੀਤਾ ਕਰੇ ਕਿਉਂ ਜੋ

ਉਸਨੇ ਗੁਰੂ ਗ੍ਰੰਥ ਸਾਹਿਬ ਦੀਆਂ ਏਹ ਤੁਕਾਂ ਪੱਲੇ ਬੰਨ੍ ਛੱਡੀਆਂ ਸਨ ॥

ਰਾਗ ਗੌਂਡ ਮਃ ੫

"ਗੁਰਕੀ ਮੂਰਤ ਮਨਮੇਂ ਧਿਆਨ। ਗੁਰ ਕੈ ਸ਼ਬਦ ਮੰਤ੍ਰ ਮਨ ਮਾਨ। ਗੁਰਕੈ ਚਰਣ ਰਿਦੇ ਲੇ ਧ਼ਾਰੋ, ਗੁਰ ਪਾਰਬ੍ਰਹਮ ਸਦਾ ਨਿਮਸਕਾਰੋ"

ਇੱਕ ਦਿਨ ਗੁੰਦਾ ਸਿੱਖ ਸੁਰ ਪਵਿੱਤ੍ਰ ਹੋ, ਜਪਜੀ ਦਾ ਪਾਠ ਕਰ, ਮਾਨਸੀ ਧਿਗ਼ਾਨ ਵਿਖੇ ਆਪਣੇ ਹੱਥਾਂ ਨਾਲ ਸ੍ਰੀ ਗੁਰੂ ਹਰੀਰਾਇ ਜੀ ਦੇ ਚਰਣ ਕਮਲ ਫੜ ਰੱਖੇ ਅਰ ਅਜਿਹੀ ਨਿਰ ਵਿਕਲਪ ਸਮਾਧਿ ਲੱਗੀ ਕਿ ਕੁਝ ਸ਼ਰੀਰ ਦੀ ਸੁੱਧ ਨਾ ਰਹੀ। ਗੁਰੂ ਜੀ ਦੇ ਦਰਸ਼ਨ ਵਿਖੇ ਅਜਿਹਾ ਲੀਨ ਹੋ ਗਿਆ ਜਿਕੁਰ ਸਮੁੰਦਰ ਵਿੱਚ ਬੂੰਦ ਮਿਲਕੇ ਤਦਾ ਕਾਰ ਹੋ ਜਾਂਦੀ ਹੈ ॥

ਇਧਰ ਕੀਰਤਪੁਰ ਵਿਖੇ ਸ੍ਰੀ ਗੁਰੂ ਹਰੀਰਾਇ ਅੰਤ੍ਰਯਾਮੀ ਸਨ, ਉਸਦੇ ਮਨ ਦੀ ਪ੍ਰੀਤ ਲੱਖਕੇ ਸਿੰਘਾਸਨ ਪੁਰ ਅਚਲ ਹੋਕੇ ਬੈਠੇ ਰਹੇ, ਅਤੇ ਦੋਵੇਂ ਚਰਣ ਇਕੱਠੇ ਕਰ ਰੱਖੇ। ਜਦ ਦੁਪਹਰ ਦਾ ਵੇਲਾ ਹੋਇਆ ਲਾਂਗਰੀ ਨੇ

ਲੰਗਰ ਤਿਆਰ ਦੀ ਅਰਦਾਸ ਕੀਤੀ ਸਤਿ ਗੁਰੂ ਜੀ ਨੇ ਕੁਝ ਬੀ ਉਚਾਰ ਨਾ ਕੀਤਾ। ਜਦ ਦੋ ਘੜੀ ਪਿੱਛੇ ਫੇਰ ਬੇਨਤੀ ਕੀਤੀ ਗਈ ਆਪਨੇ ਮੌਨ ਹੀ ਰੱਖੀ । ਚਾਰ ਘੜੀ ਪਿੱਛੇ ਫੇਰ ਦਾਸ ਨੇ ਅਰਦਾਸ ਕੀਤੀ ਕਿ ਗਰੀਬ ਨਿਵਾਜ਼ ਭੋਜਨ ਠੰਡਾ ਹੁੰਦਾ ਜਾਂਦਾ ਹੈ ਹੁਕਮ ਹੋਵੇ ਤਾਂ ਦੇਗ ਵਰਤਾਈ ਜਾਵੇ। ਪਰ ਤੱਦ ਬੀ ਆਪ ਚੁੱਪ ਹੋ ਰਹੇ, ਗੱਲ ਕੀ ਜਦ ਬਾਹਲੇ ਸਿੱਖਾਂ ਨੇ ਪੁੱਛਣ ਤੇ ਹੀ ਲੱਕ ਬੰਨ੍ਹ ਲੀਤਾ ਤਾਂ ਆਪ ਬੋਲੇ ॥

ਸ੍ਰੀ ਗੁਰੋ ਵਾਚ

" ਭਾਈ ਸਿੱਖੋ ਕਾਬਲ ਵਿੱਚ ਭਾਈ ਗੁੰਦਾ ਸਿੱਖ ਰਹਿੰਦਾ ਹੈ, ਉਹ ਮਨੋਂ ਤਨੋਂ ਧਨੋਂ ਗੁਰੂ ਭਗਤ ਹੈ ਅੱਜ ਉਸਨੇ ਸਾਡੇ ਚਰਣ ਫੜ ਛੱਡੇ ਹਨ ਅਸੀਂ ਕਜੋਂਕਰ ਉਸ ਪਾਸੋਂ ਛੁਡਾਈਏ, ਅਰ ਚਰਣ ਛੁਡਾਏ ਬਾਝ ਲੰਗਰ ਵਿੱਚ ਕਿਉਂਕਰ ਜਾਈਏ। ਇਸ ਲਈ ਉਡੀਕਦੇ ਹਾਂ ਕਿ ਗੁੰਦ ਕਦ ਧਜਾਨ ਥੋਂ ਉਥਾਨ ਹੋਕੇ ਚਰਣ ਛੱਡਦਾ ਹੈ"।

ਉਧਰ ਜਦ ਸੰਧਜਾ ਪੈਣ ਲੱਗੀ ਭਾਈ ਗੁੰਦਾ ਦੀ ਸਮਾਧ ਖੁਲੀ ਅਰ ਗੁਰੂ ਜੀ ਦੇ ਚਰਣ ਛੱਡ ਦਿੱਤੇ

ਇਧਰ ਆਪ ਉੱਠਕੇ ਲੰਗਰ ਵਿਖੇ ਗਏ ਅਰ ਦੇਗ਼ ਦਾ ਕਾਰਜ ਕੀਤਾ। ਸਾਰੇ ਸਿੱਖ ਸੇਵਕ ਇਹ ਕੌਤਕ ਦੇਖਕੇ ਹੈਰਾਨ ਹੋਏ ਅਰ ਮਨ ਵਿੱਚ ਸਲਾਹ ਕੀਤੀ ਕਿ ਜਦ ਮੇਲੇ ਵਿੱਚ ਭਾਈ ਗੁੰਦਾ ਆਵੇਗਾ ਉਸ ਪਾਸ ਇਸ ਗੱਲ ਦਾ ਵੇਰਵਾ ਖੋਲ੍ਹਿਆ ਜਾਵੇਗਾ। ਓਧਰੋਂ ਭਾਈ ਗੁੰਦਾ ਨੇ ਸੱਤਨਾਮ ਦਾ ਉਪਦੇਸ਼ ਦੇਕੇ ਸ੍ਰੀ ਗੁਰੂ ਨਾਨਕ ਜੀ ਦੇ ਘਰ ਦੇ ਬਾਹਲੇ ਸਿੱਖ ਕੀਤੇ ਅਤੇ ਉਨ੍ਹਾਂ ਨੂੰ ਨਾਲ ਲੈਕੇ ਰਸਤੇ ਵਿਖੇ ਸ਼ਬਦਾਂ ਦਾ ਉਚਾਰ ਕਰਦਾ ਆਪ ਕੀਰਤ ਪੁਰ ਵਿਖੇ ਆ ਪੁੱਜਾ। ਸਾਰੇ ਸਿੱਖ ਗੁਰੂ ਜੀ ਦਾ ਦਰਸ਼ਨ ਕਰਕੇ ਵੱਡੇ ਗਦ ਗਦ ਹੋਏ। ਸਭਾ ਵਿੱਚ ਗੁਰੂ ਜੀ ਬਿਰਾਜਮਾਨ ਸਨ ਦੋਹੀਂ ਪਾਸੀਂ ਚਿੱਟੇ ਚੰਦ੍ਰਮਾਂ ਦੀਆਂ ਕਿਰਣਾਂ ਵਾਂਙੂੰ ਚੌਰ ਢੁੱਰ ਰਹੇ ਸਨ ਮਾਨੋਂ ਸ੍ਵੇਤ ਹੰਸ ਉਡ ਰਹੇ ਸਨ, ਰਬਾਬੀ ਕਈ ਪ੍ਰਕਾਰ ਦੇ ਰਾਗਾਂ ਦਾ ਉਚਾਰ ਕਰਦੇ ਸਨ। ਅਰ ਚੋਬਦਾਰ ਸੋਨੇ ਦੇ ਆਸੇ ਲਈ ਖੜੋਤੇ ਹੋਏ ਸਨ। ਸ੍ਰੀ ਗੁਰੂ ਜੀ ਹਰੇਕ ਨੂੰ ਅੱਗੇ ਬੁਲਾ ਮੰਦ ੨ ਮੁਸਕਰਾ ਕੇ ਕੁਸ਼ਲ ਪ੍ਰਸ਼ਨ ਪੁਛਦੇ ਸਨ। ਫੇਰ ਅਰਦਾ-ਸੀਏ ਅਰਦਾਸ ਕੀਤੀ ਕਿ ਗ਼ਰੀਬ ਨਿਵਾਜ਼ ਹੁਣ

ਕਾਬਲ ਦੀ ਸੰਗਤ ਦਰਸ਼ਨ ਚਾਹੁੰਦੀ ਹੈ । ਤਦ ਗੁੰਦਾ ਸਿੱਖ ਨੇ ਗੁਰੂ ਜੀ ਦੇ ਚਰਨਾਂ ਪੁਰ ਸੀਸ ਰੱਖਕੇ ਮੱਥਾ ਟੇਕਿਆ ਅਰ ਕੜਾਹ ਪ੍ਰਸ਼ਾਦ ਗੁਰੂ ਜੀ ਦੇ ਹਜ਼ੂਰ ਰੱਖਕੇ ਨਾਨਾ ਪ੍ਰਕਾਰ ਦੀਆਂ ਕਾਬਲ ਦੀਆਂ ਭੇਟਾਂ ਚੜ੍ਹਾਈਆਂ ਅਰ ਸਿੱਖਾਂ ਨੇ ਭੀ ਮਨੋਂ ਤਨੋਂ ਹੋਕੇ ਸੇਵਾ ਕੀਤੀ। ਹੁਣ ਗੁਰੂ ਜੀ ਦੇ ਹਜ਼ੂਰੀ ਸਿੱਖ ਕਾਬਲੀ ਸਿੱਖਾਂ ਪਾਸੋਂ ਪੁੱਛਨ ਲੱਗੇ, ਕਿ ਭਾਈ ਸਿੱਖੋ ਤੁਹਾਨੂੰ ਕੁਝ ਮਲੂਮ ਹੈ, ਇੱਕ ਦਿਨ ਭਾਈ ਗੁੰਦਾ ਨੇ ਸਾਰਾ ਦਿਨ ਸਮਾਧ ਲਾ ਛੱਡੀ ਸੀ, ਅਰ ਪੱਥਰ ਵਾਂਙੂੰ ਸਰੀਰ ਹੋਗਿਆਸੀ,ਜਦ ਸੂਰਜ ਡੁੱਬਨ ਲੱਗਾ ਸੀ ਤਦ ਉਸਨੂੰ ਸਰੀਰ ਦੀ ਹੋਸ਼ ਆਈਸੀ,ਕਜੋਂ ਜੋ ਸ੍ਰੀ ਗੁਰੂ ਜੀ ਨੇ ਸਾਨੂੰ ਕਿਹਾ ਸੀ ਕਿ ਅੱਜ ਭਾਈ ਗੁੰਦਾ ਨੇ ਧਰਮਸਾਲ ਵਿਖੇ ਸਾਡੇ ਮਾਨਸੀ ਧਿਆਨ ਵਿਖੇ ਚਰਣ ਫੜ ਛੱਡੇ ਹਨ ਇਸ ਲਈ ਅਸੀਂ ਲੰਗਰ ਨੂੰ ਨਹੀਂ ਜਾ ਸਕਦੇ। ਤਦ ਕਾਬਲੀ ਸਿੱਖਾਂ ਨੇ ਸੁਣਕੇ ਉੱਤ੍ਰ ਦਿੱਤਾ ਕਿ ਹਾਂ ਭਾਈ ਸਿੱਖੋ ਇਹ ਗੱਲ ਸੱਚ ਹੈ, ਇੱਕ ਦਿਨ ਭਾਈ ਗੁੰਦਾ ਦੀ ਸਮਾਧ ਦਿਨ ਦੇ ਚਾਰ ਪਹਰ ਤੀਕ ਲੱਗੀ ਰਹੀ ਸੀ ਅਸੀਂ ਭੀ ਵੱਡਾ ਅਚਰਜ ਮੰਨਦੇ ਸਾਂ।

ਮਸੋਂ ਕਿਵੇਂ ਜਦ ਅਸਾਂ ਮੱਖਣ ਨਾਲ ਚਰਣ ਝੱਸੇ ਸਨ ਤਦ ਸਮਾਧ ਖੁੱਲ੍ਹੀ ਸੀ ਅਤੇ ਬਚਨ ਕੀਤਾ ਸੀ ਕਿ ਅੱਜ ਮੈਂ ਸ੍ਰੀ ਗੁਰੂ ਜੀ ਦੇ ਚਰਣ ਮਾਨਸੀ ਹੱਥਾਂ ਨਾਲ ਫੜ ਛੱਡੇ ਸਨ ਮੈਂ ਅਜਿਹਾ ਮਸਤ ਹੋਇਆ ਕਿ ਮੈਨੂੰ ਸਰੀਰ ਦੀ ਮਾਸਾ ਭੀ ਸੁੱਧ ਨਹੀਂ ਰਹੀ। ਇਹ ਗੱਲ ਚਲਦੀ ੨ ਸਾਰੀ ਸੰਗਤ ਵਿੱਚ ਫੈਲੀ ਸ੍ਰੀ ਗੁਰੂ ਹਰਿਰਾਇ ਜੀ ਦੀ ਅੰਤ੍ਰਯਾਮਤਾ ਨੂੰ ਸੁਣਕੇ ਸਾਰੇ ਹੈਰਾਨ ਹੋ ਵੱਖਯਾਨ ਕਰਨ ਲੱਗੇ ॥

ਸੰਗਤੋ ਵਾਚ।

ਭਾਈ ਸਿੱਖੋ ਸਤ ਗੁਰ ਜੀ ਦੀ ਮਹਿਮਾਂ ਵੱਡੀ ਹੈ ਅਸੀਂ ਵਿਚਾਰੇ ਅਲਪਗ ਜੀਵ ਕੀ ਜਾਣਦੇਹਾਂ।

(ਸਾਧ ਕੀ ਸੋਭਾ ਸਾਧ ਬਨ ਆਈ। ਨਾਨਕ ਸਾਧ ਪ੍ਰਭ ਭੇਦ ਨ ਭਾਈ) ਤਥਾ (ਗੁਰ ਪਰਮੇਸ਼ਰ ਏਕੋ ਜਾਨ)-ਇਤਯਾਦ ਪ੍ਰਮਾਣਾਂ ਦ੍ਵਾਰਾ ਸਿੱਧ ਹੁੰਦਾ ਹੈ ਕਿ ਗੁਰੂ ਜੀ ਦੀ ਗਤੀ ਗੁਰੂ ਹੀ ਜਾਣਦੇ ਹਨ। ਗੁਰੂ ਨਾਨਕ ਦੇਵ ਜੀ ਦਾ ਅਲੱਖ ਘਰ ਹੈ ਜਿਹੜੇ ਇਸ ਘਰ ਨੂੰ ਛੱਡਕੇ ਹੋਰ ਮਤਾਂ ਵਿਖੇ ਭੁੱਲੇ ਹੋਏ ਭਟਕਦੇ ਹਨ ਓਹ

ਵੱਡੇ ਅਭਾਗੀ ਹਨ ਓਹ ਅਮੋਲਕ ਮਨੁੱਖ ਜਨਮ ਨੂੰ ਏਵੇਂ ਪਏ ਹਾਰਦੇ ਹਨ ॥

# ੬ ਧਿਆਉ

(ਲੰਗਰ ਬ੍ਰਿਤਾਂਤ)

ਦੋਹਿਰਾ—ਵੈਸਾਖੀ ਮੇਲੇ ਵਿਖੇ ਸਤਗੁਰ ਹੋਇ ਦਿਆਲ ।
ਪੂਛਾ ਸਿੱਖ ਵਹ ਕੌਨ ਜੋ ਲੰਗਰ ਕਰਤ ਬਿਸਾਲ ॥

ਇਸ ਵਰ੍ਹੇ ਵਿਸਾਖੀ ਦੇ ਮੇਲੇ ਵਿਖੇ ਵੱਡੀਆਂ ਦੂਰੋਂ ੨ ਸੰਗਤਾਂ ਆਈਆਂ ਅਰ ਸਤਗੁਰਾਂ ਦੇ ਅੱਗੇ ਯਥਾ ਸ਼ਕਤ ਭੇਟਾਂ ਜਫ਼ਾਈਆਂ,ਸਤਗੁਰਾਂ ਦੇ ਮੁਖਾਰਬਿੰਦ ਨੂੰ ਮਾਈਆਂ ਅਤੇ ਸਿੱਖ ਭੌਰੀ ਭੌਰੀਆਂ ਵਾਂਙੂ ਪਰਕ੍ਰਮਾਂ ਦੇਂਦੇ ਵੱਡੇ ਅਨੰਦ ਹੁੰਦੇ ਸਨ ॥

ਸਤਗੁਰੋਵਾਚ

"ਭਾਈ ਸਿੱਖੋ ਕੋਈ ਮੇਰਾ ਅਜਿਹਾ ਭੀ ਸਿੱਖ ਆਇਆ ਹੈ ਜਿਹੜਾ ਯਥਾ ਸ਼ਕਤ ਲੰਗਰ ਕਰਕੇ ਤੁਹਾਡੇ ਵਿੱਚੋਂ ਵੰਡ ਛਕਦਾ ਹੈ"

ਸੰਗਤੋ ਵਾਚ ।

"ਗਰੀਬਨਿਵਾਜ਼ ਜੀ ਮੇਲੇ ਵਿੱਚ ਦੋ ਤਿੰਨ ਸਿੱਖ

ਆਏ ਸਨ ਉਨ੍ਹਾਂ ਦਾ ਲੰਗਰ ਪਿੰਡਾਂ ਵਿਖੇ ਹੁੰਦਾ ਹੈ ਅਰ ਸਿੱਖਾਂ ਨਾਲ ਵੰਡ ਛਕਦੇ ਹਨ । ਆਗਿਆ ਹੋਵੇ ਤਾਂ ਸੱਦ ਲਿਆਈਏ"। ਗੱਲ ਕੀ ਸ੍ਰੀ ਗੁਰੂ ਜੀ ਦੀ ਸੈਨਤ ਸਮਝਕੇ ਉਨ੍ਹਾਂ ਨੂੰ ਲੱਭ ਲਿਆਏ। ਤਦ ਸ੍ਰੀ ਗੁਰੂਜੀ ਨੇ ਪੁੱਛਿਆ ॥

### ਸ੍ਰੀ ਗੁਰੋਵਾਚ

"ਕਿਉਂ ਸਿੱਖੋ ਤੁਸੀਂ ਕਿਸ ਪ੍ਰਕਾਰ ਲੰਗਰ ਕਰਦੇ ਹੋ ਅਰ ਸਿੱਖਾਂ ਨਾਲ ਮੇਲ ਗੇਲ ਰੱਖਦੇ ਹੋ" ਤਦ ਇੱਕ ਸਿੱਖ ਨੇ ਬੇਨਤੀ ਕੀਤੀ ॥

### ਸਿੱਖੋਵਾਚ

"ਸੱਚੇ ਪਾਤਸ਼ਾਹ ਜੀ! ਲੰਗਰ ਦੇ ਵੇਲੇ ਜੋ ਕਿਰਪਾਲ ਕਰਕੇ ਸਿੱਖ ਆ ਜਾਵੇ ਪਹਿਲੇ ਉਸਨੂੰ ਰਜਾਕੇ ਪਿੱਛੋਂ ਆਪ ਛਕਦਾ ਹਾਂ" ਦੂਜੇ ਕਿਹਾ "ਜੀ ਲੰਗਰ ਦੀ ਟਹਲ ਮੈਂ ਆਪਣੇ ਹੱਥੀਂ ਕਰਦਾ ਹਾਂ" ਤੀਜੇ ਕਿਹਾ "ਜੀ ਮੈਂ ਸਿੱਖਾਂ ਦੇ ਚਰਣਾਂ ਨੂੰ ਧੋ ਧੋਕੇ ਪੀਂਦਾ ਹਾਂ" ਲਿਖਿਆ ਹੈ (ਸਾਂਧਕੇ ਚਰਣ ਧੋ ਧੋ ਪੀ ) ਹੋਰ ਪਾਸੋਂ ਸਿੱਖ ਨੇ ਬੇਨਤੀ ਕੀਤੀ "ਮਹਾਰਾਜ ਜੀ ਹੋਰ ਜਿਸ ਭਾਂਤ ਹਜ਼ੂਰ ਦੀ ਆਗਜਾ

ਹੋਵੇ ਕੀਤੀ ਜਾਵੇ ਮੈਂ ਭੀ ਸਿੱਖਾਂ ਦੇ ਜੋੜੇ ਝਾੜ ਕੇ ਸਿੱਧੇ ਕਰਕੇ ਤੁਰਨ ਵੇਲੇ ਅੱਗੇ ਰੱਖਦਾ ਹਾਂ" ॥

ਸ੍ਰੀ ਗੁਰੋ ਵਾਚ

"ਭਾਈ ਸਿੱਖੋ ਹੋਰ ਵਾਧੂ ਗੱਲਾਂ ਛੱਡੋ ਅਸੀਂ ਇਹ ਪੁੱਛਦੇ ਹਾਂ ਕਿ ਸਮੇਂ ਉਕ ਜਾਣਦੇ ਪਿੱਛੋਂ ਜਿਹੜਾ ਸਿੱਖ ਆਜਾਵੇ ਉਸ ਨੂੰ ਬੀ ਕੋਈ ਰੋਟੀ ਦਿੰਦਾ ਹੈ ਯਾ ਨਹੀਂ "॥੧॥

ਸਿੱਖੋ ਵਾਚ ।

ਹੇ ਪ੍ਰਭੋ ਸਮਾਉਕਣ ਦਾ ਕੀ ਅਰਥ ਹੈ ਕ੍ਰਿਪਾ ਕਰਕੇ ਇਸਦਾ ਵੇਰਵਾ ਖੋਲ੍ਹਕੇ ਦਸੀਏ" ।

ਸ੍ਰੀ ਗੁਰੋ ਵਾਚ ।

"ਸਿੱਖੋ ਜਦ ਲੰਗਰ ਵਿਖੇ ਸੰਗਤਾਂ ਛਕ ਜਾਣ ਅਤੇ ਅਹਾਰ ਨਾ ਬਚੇ, ਤੇ ਪਿੱਛੋਂ ਕੋਈ ਭੁੱਖਾ ਸਿੱਖ ਆਜਾਵੇ ਤਦ ਤੁਸੀਂ ਕੀ ਕਰਦੇ ਹੋ ? ॥ ੨ ॥

ਸੰਗਤੋ ਵਾਚ ।

ਆਲਸ ਕਰਕੇ ਫੇਰ ਕੜੀਆ ਨਹੀਂ ਕਰਦੇ, ਇਸ ਲਈ ਕਈ ਨਿਰਾਸ ਬੀ ਚਲੇ ਜਾਂਦੇ ਹਨ ॥

## ਸ੍ਰੀ ਮੁਖ ਵਾਕ ।

ਸਿੱਖੋ ਤਦ ਚਾਹੀਦਾ ਹੈ, ਕਿ ਫੇਰ ਉਸ ਨੂੰ ਬੀ ਨਵੇਂ ਸਿਰੇ ਭੋਜਨ ਪਕਾਕੇ ਛਕਾਓ,ਉਸ ਨੂੰ ਨਿਰਾਸ ਨਾ ਭੇਜੋ, ਜੋ ਵੱਡੀ ਭਾਉ ਭਗਤ ਨਾਲ ਤ੍ਰਿਪਤ ਕਰੋ ਅਜਿਹੀ ਸੇਵਾ ਵਿਖੇ ਵੱਡਾ ਫਲ ਹੈ ਉਸਦੇ ਉੱਤੇ ਮੈਂ ਵੱਡਾ ਪ੍ਰਸਿੰਨ ਹੁੰਦਾ ਹਾਂ। ਉਸਦੇ ਦੋਵੇਂ ਲੋਕ ਸੁਧਰ ਜਾਂਦੇ ਹਨ, ਨਾਲੇ ਗੁਰੂ ਗ੍ਰੰਥ ਜੀ ਦਾ ਵਾਕ ਹੈ (ਸਤਿਗੁਰੂ ਤ੍ਰਿਪਤੇ ਗੁਰ ਸਿੱਖ ਮੁਖ ਪਾਇ )ਅਰਥਾਤ ਗੁਰ ਸਿੱਖ ਦੇ ਮੂੰਹ ਪਾਉਣ ਨਾਲ ਸਤਿਗੁਰੂ ਤ੍ਰਿਪਤ ਹੁੰਦੇ ਹਨ। ਅਰ ਜੋ ਆਲਸ ਅਰ ਅਹੰਕਾਰ ਕਰਕੇ ਸਿੱਖ ਨੂੰ ਨਿਰਾਸ ਭੇਜਦਾ ਹੈ ਉਸਦ. ਕੀਤਾ ਕਰਤਾ ਬਿਰਥਾ ਜਾਂਦਾ ਹੈ; ਲਿਖਿਆ ਹੈ:—

"ਸਭਨਾ ਮਨ ਮਾਣਕ ਠਾਹਣ ਮੂਲ ਮਚਾਂਗਵਾਂ ਜੇ ਤਉ ਪਿਰੀਆਂ ਦੀ ਸਿਕ ਹਿਆਉ ਨਾ ਠਾਹੀ ਕਰੀਦਾ"

ਅਰਥਾਤ ਹਰੇਕ ਦਾ ਮਨ ਮਾਣਕ ਰੂਪ ਹੈ ਉਸਦਾ ਤੋੜਨਾ ਕਦਾ ਚਿੱਤ ਚੰਗਾ ਨਹੀਂ ਜੇਕਰ ਤੈਨੂੰ ਪਰਮੇਸ਼ੁਰ ਦੀ ਸਿੱਕ ਹੈ ਤਾਂ ਇਹ ਕੰਮ ਨਾ ਕਰੀਂ ॥

ਹੋਰ ਲਿਖਿਆ ਹੈ ਕਿ ਠਾਕਰਦੁਆਰਾ ਅਰ ਮਸੀਤ ਕਾ ਗਿਰਾਨਾ ਕਬੂਲ ਹੈ ਪਰੰਤੂ ਦਿਲਦਾ ਢਾਹਣਾ, ਅੰਗੀ ਕਾਰ ਨਹੀਂ ਹੈ ਕਿਉਂ ਜੋ ਓਹ ਦੋ ਘਰ ਫੇਰ ਮੁਰੰਮਤ ਹੋ ਸੱਕਦੇ ਹਨ ਮਨ ਟੁੱਟਾ ਹੋਇਆ ਨਹੀਂ ਮਿਲਦਾ ॥

ਇਹ ਉਪਦੇਸ਼ ਸੁਣਕੇ ਸਿੱਖਾਂ ਨੇ ਬੇਨਤੀ ਕੀਤੀ ਕਿ ਦੀਨਦਿਆਲ ਜੀ ! ਆਪ ਜਿਸ ਪੁਰ ਕ੍ਰਿਪਾ ਦ੍ਰਿਸ਼ਟੀ ਕਰੋ ਉਸਨੂੰ ਇਹ ਸੁਮਤਿ ਪ੍ਰਾਪਤ ਹੁੰਦੀ ਹੈ ਸੇਵਾ ਦਾ ਮੇਵਾ ਉਸੇਨੂ ਹੀ ਮਿਲਦਾ ਹੈ (ਟਹਲ ਮਹਲ ਤਾਕੋ ਮਿਲੇ ਜਾਕੋ ਸਾਧ ਕ੍ਰਿਪਾਲ) ਅਸੀਂ ਥੋੜ ਬੁੱਧੀ ਕੀ ਜਾਣਦੇ ਹਾਂ। ਆਪਦੀ ਕ੍ਰਿਪਾ ਹੀ ਸਾਰੇ ਸੰਕਟ ਕੱਟ ਦੇਂਦੀ ਹੈ। ਆਪਦੀ ਬਾਣੀ ਸੁਧਾਰਸ ਸਾਨੀ ਗਜਾਨ ਦੀ ਖਾਨੀ ਹੈ,ਰਾਗ ਦ੍ਵੈਖ ਸ਼ੱਤ੍ਰੂਆਂ ਦੇ ਮਾਰਣ ਦੀ ਕਾਨੀ ਮੁਕਤਿ ਦੀ ਨਿਸ਼ਾਨੀ ਹੈ। ਸਤਿਗੁਰੂ ਹਰੀਰਾਇ ਜੀ ਸਿੱਖ ਦਾ ਪ੍ਰੇਮ ਦੇਖਕੇ ਵੱਡੇ ਗੱਦ ਗੱਦ ਹੋਏ। ਵੈਸਾਖੀ ਦਾ ਵੱਡਾ ਮੇਲਾ ਹੋਇਆ, ਭੇਟਾ ਦੇ ਅੰਬਾਰ ਲੱਗ ਗਏ, ਸਭ ਦੇ ਮਨ ਦੀਆਂ ਭਾਵਨਾਂ ਪੂਰਣ ਹੋਈਆਂ ) ਸੰਗਤਾਂ ਜੈ ਜੈ ਕਾਰ ਕਰਦੀਆਂ ਘਰਾਂ ਨੂੰ ਵਿਦਾ ਹੋਈਆਂ ॥

# ੭ ਧਿਆਉ

## ( ਮੱਲਾਂ ਦਾ ਘੋਲ )

ਇੱਕ ਵਾਰ ਵਿਸਾਖੀ ਦੇ ਮੇਲੇ ਸੰਗਤਾਂ ਦੀ ਵੱਡੀ ਭੀੜ ਹੋਈ। ਧਨ ਸੰਪਦਾ ਦਾ ਕੁਝ ਓੜਕ ਨਾ ਰਿਹਾ। ਇੱਕ ਸਿੱਖ ਦਸਵੰਧ ਲਈ ਚਲਿਆ ਆਉਂਦਾ ਹੈ ਦੂਜਾ ਸੁੱਖਨਾ ਲਈ। ਕੋਈ ਕਹਿੰਦਾ ਹੈ ਕਿ ਮੇਰੇ ਘਰ ਪੁੱਤ੍ਰ ਹੋਵੇ ਤਾਂ ਮੈਂ ਇਹ ਟਹਲ ਕਰਾਂ। ਕੋਈ ਪਰਲੋਕ ਦੇ ਸੁਖ ਲਈ ਲੰਗਰ ਵਾਸਤੇ ਸਮਗ੍ਰੀ ਲਈ ਚਲਿਆ ਆਉਂਦਾ ਹੈ। ਇੱਕ ਰਾਜਾ ਨੇ ਇੱਕ ਚਿੱਟਾ ਹਾਥੀ, ਜਿਸ ਨੂੰ ਦੇਖਕੇ ਹਿਮਾਲਾ ਪਹਾੜ ਭੀ ਸ਼ਰਮਿੰਦਾ ਹੋ ਜਾਏ, ਭੇਟ ਕੀਤਾ। ਉਸਦੀ ਧੁੱਮ ਵੱਡੀ ਦੂਰ ਦੂਰ ਤਕ ਪੈਗਈ, ਕਈ ਉਸਦੇ ਦਰਸ਼ਨ ਨੂੰ ਚਲੇ ਆਏ ਸਨ ਅਰ ਦੇਖ ੨ ਕੇ ਵੱਡੀ ਸ਼ੋਭਾ ਕਰਦੇ ਸਨ॥

ਗੱਲ ਕੀ ਉਸ ਹਾਥੀ ਦੀ ਸ਼ੋਭਾ ਉਡਦੀ੨ਰਾਜਾ ਕਲੂਰੀਏ ਅਤੇ ਹੰਡੂਰੀਏ ਦੇ ਕੰਨਾਂ ਵਿੱਚ ਜਾਪਈ। ਉਨ੍ਹਾਂ ਨੇ ਆਪੋ ਵਿੱਚ ਮਿਲਕੇ ਗੁਰਮਤਾ ਕੀਤਾ ਭਈ ਅਜਿਹੇ ਹਾਥੀ ਤਾਂ

ਰਾਜਿਆਂ ਦੇ ਘਰ ਸ਼ੋਭਦੇ ਹਨ । ਹੋਵੇ ਤਾਂ ਕਿਸੇ ਭਾਂਤ ਹਾਥੀ ਲੈਲਈਏ । ਨਾਲੇ ਗੁਰੂ ਹਰੀਰਾਇ ਸਾਡੇ ਦੇਸ ਵਿਖੇ ਰਹਿੰਦਾ ਹੈ ਅਸਾਂ ਕਦੇ ਕੁਝ ਉਸਥੋਂ ਨਹੀਂ ਮੰਗਿਆ। ਪਹਿਲੇ ਮੰਗੀਏ,ਜੇ ਨਾ ਦੇਵੇ ਤਾਂ ਦੂਜੀ ਭਾਂਤ ਹੱਥੋਪਾਈ ਕਰਕੇ ਲੈਲਵਾਂਗੇ। ਇਸ ਲੋਭ ਨੂੰ ਮਨ ਵਿੱਚ ਰੱਖਕੇ ਨਾਲ ਪਹਾੜੀ ਸੈਨਾ ਲੈਕੇ ਦਰਸ਼ਨ ਦੇ ਬਹਾਨੇ ਤੁਰਪਏ। ਜਦ ਕੀਰਤ ਪੁਰ ਦੇ ਤੀਰ ਆ ਪਹੁੰਚੇ ਇਕ ਤਲਾਓ ਕੋਲ ਤੰਬੂ ਲਾਏ । ਸ੍ਰੀ ਗੁਰੂ ਜੀ ਨੇ ਉਨ੍ਹਾਂ ਦੁਹਾਂ ਰਾਜਿਆਂ ਲਈ ਰਸਤਾਂ ਘੱਲੀਆਂ ਕਿਸੇ ਗੱਲ ਦੀ ਕਮੀਂ ਨਾ ਰਹੀ, ਘੋੜਿਆਂ ਦੇ ਦਾਣੇ ਪਾਣੀ ਵੱਲੋਂ ਭੀ ਕੁਝ ਤੋੜ ਨਾ ਰਿਹਾ, ਸਾਰੀ ਫੌਜ ਮੌਜਨਾਲ ਰਹੀ। ਦੋਵੇਂ ਰਾਜੇ ਵੇਖਕੇ ਮਨ ਵਿੱਚ ਹੈਰਾਨ ਹੋ ਪੰਜੇ ਉਂਗਲਾਂ ਮੂੰਹ ਵਿੱਚ ਪਾਉਣ ਲੱਗੇ। ਅਗਲੇ ਭਲਕ ਭੋਰ ਨੂੰ ਉੱਠਕੇ, ਨਹਾ ਧੋ, ਸ਼ਸਤ੍ਰ ਬਸਤ੍ਰ ਪਹਨ ਗੁਰੂ ਜੀ ਦੇ ਦਿਵਾਨ ਵਿਖੇ ਨਮਸਕਾਰ ਕਰਕੇ ਬੈਠ ਗਏ, ਪਰ ਮਨ ਵਿੱਚ ਉਹੋ ਕੰਘੀ ਮਾਰੀ ਰਹੇ ਭਈ: ਜੇਕਰ ਹਾਥੀ ਹੱਥ ਨਾ ਆਇਆ ਤਦ ਮਹਾਂਭਾਰਥ ਛਿੜ ਪਊ ॥

ਗੁਰੂ ਜੀ ਅੰਤਰਯਾਮੀ ਸਨ ਸਮਝ ਗਏ ਕਿ ਇਨ੍ਹਾਂ ਦੇ ਮਨ ਵਿੱਚ ਹੰਕਾਰ ਦਾ ਅੰਗੂਰ ਉੱਗਿਆ ਹੈ, ਇਸਨੂੰ ਜ਼ਰੂਰ ਹੁਣੇ ਹੀ ਤੋੜਿਆ ਜਾਵੇ ਤਦ ਚੰਗੀ ਗੱਲ ਹੈ। ਇਹ ਚਿਤਵਦੇ ਹੀ ਸ੍ਰੀ ਗੁਰੂ ਜੀ ਨੇ ਰਾਜਿਆਂ ਨੂੰ ਸੁੱਖਸਾਂਦ ਪੁੱਛਕੇ ਕੋਲ ਬੈਠਾ ਲੀਤਾ ਅਰ ਕਈਕੁ ਗੱਲਾਂ ਛੇੜਕੇ ਪਿੱਛੋਂ ਬਚਨ ਕੀਤਾ ਕਿ ਹੇ ਰਾਜਾ ਜੀ, ਜੇਕਰ ਮਨ ਦੀ ਭਾਉਣੀ ਹੋਵੇ ਤਦ ਭਲਵਾਨਾਂ ਦਾ ਘੋਲ ਦਿਖਾ-ਇਆ ਜਾਵੇ। ਸਾਡੇ ਪਾਸ ਅਜਿਹੇ ਦੋ ਮੱਲ ਹਨ ਕਿ ਉਨ੍ਹਾਂ ਜੇਹਾ ਕੋਈ ਕਿਧਰੇ ਦੁਰਲਭ ਹੀ ਹੋਊ,ਉਹ ਕੁਸ਼ਤੀ ਤੁਹਾਡੇ ਦੇਖਣ ਦੇ ਲਾਇਕ ਹੈ। ਇਹ ਆਖਦੇ ਹੀ ਤਾਬੜ ਤੋੜ ਭਲਵਾਨ ਬੁਲਵਾਏ, ਅਖਾੜੇ ਦੀ ਤਿਆਰੀ ਹੋਈ ਵੱਡੇ ਤਮਾਸ਼ਬੀਨ ਲੋਕ ਆ ਕੱਠੇ ਹੋਏ। ਰਾਜਿਆਂ ਨੇ ਅਜਿਹੇ ਕਿਧਰੇ ਸੁਫਨੇ ਵਿੱਚ ਭੀ ਭਲਵਾਨ ਮਸੇਂ ਹੀ ਡਿੱਠੇ ਹੋਣਗੇ। ਗੁਰੂ ਜੀ ਦੀ ਆਗਿਆ ਲੈਕੇ ਭੁਜਾ ਠੋਕਕੇ ਘੁਲਣ ਲੱਗੇ। ਜਦ ਦੋਵੇਂ ਮੱਲ ਘੁਲਣ ਲੱਗੇ ਤਦ ਦੋਵੇਂ ਆਪੋ ਵਿੱਚ ਭੀਮ ਸੈਨ ਅਤੇ ਦੁਰਜੋਧਨ ਵਾਂਙੂ ਦਾਉ ਖੇਡਨ ਲੱਗੇ। ਦੂਰੋਂ ਅਜਿਹੇ ਲਲਕਾਰਕੇ ਆਉਣ

ਜਕੁਰ ਦੋ ਬੱਦਲ ਗਜਦੇ ਹਨ। ਰਾਜਿਆਂ ਦੇ ਮਨ ਕੰਬ ਉਠੇ ਅਤੇ ਆਖਣ ਲੱਗੇ ਕਿ ਇਹ ਤਾਂ ਭਲਾ ਕੰਸ ਕੇਸੀ ਦਾ ਜੁਧ ਹੋਰਿਹਾ ਹੈ ਰੁਸਤਮ ਭਲਵਾਨ ਦੀ ਇਨ੍ਹਾਂ ਦੇ ਅੱਗੇ ਕੀ ਗਲ ਹੈ। ਇਨੇਂ ਚਿਰ ਨੂੰ ਜਦ ਕੁਸ਼ਤੀ ਥੰਮ੍ਹ ਗਈ ਤਦ ਗੁਰੂ ਜੀ ਨੇ ਦੋਹਾਂ ਨੂੰ ਕੋਲ ਬੁਲਾਕੇ ਥਾਪੀ ਦਿੱਤੀ ਅਰ ਬਚਨ ਕੀਤਾ ਕਿ ਸ਼ਾਬਾਸ਼। ਤੁਸਾਂ ਦੋਹਾਂ ਨੇ ਰਾਜਿਆਂ ਨੂੰ ਚੰਗਾ ਪ੍ਰਸਿੰਨ ਕੀਤਾ ਹੈ। ਹੁਣ ਤੁਸੀਂ ਦੋਵੇਂ ਆਪਣੇ ਬਲ ਦਾ ਵਰਨਨ ਕਰੋ ਕਿ ਤੁਸੀਂ ਕਿਨਾ ਕੁ ਬਾਂਹਾਂ ਦਾ ਬਲ ਰੱਖਦੇ ਹੋ, ਰਾਜਿਆਂ ਪਾਸ ਕਹ ਦੇਵੋ ॥

ਹੁਣ ਦੁਹਾਂ ਮੱਲਾਂ ਨੇ ਰਾਜਿਆਂ ਦਾ ਨਾਉਂ ਸੁਨਦੇ ਹੀ ਬੇਨਤੀ ਕੀਤੀ ਗਰੀਬਨਿਵਾਜ਼ ! ਜੇਕਰ ਏਹ ਰਾਜੇ ਗੁੱਸੇ ਨਾ ਹੋਣ ਅਰ ਹਜ਼ੂਰ ਦੀ ਆਗਯਾ ਹੋਜਾਵੇ ਤਦ ਅਸੀਂ ਦੋਵੇਂ ਕਲੂਰ ਅਤੇ ਹੰਡੂਰ ਨਾਮੇਂ ਦੁਹਾਂ ਪਹਾੜਾਂ ਨੂੰ ਉਠਾਕੇ ਆਪਣੀਆਂ ਬਾਹਾਂ ਦਾ ਬਲ ਰਾਵਣ ਦੇ ਕੈਲਾਸ਼ ਵਾਂਙੂ ਤੋਲ ਸਕਦੇ ਹਾਂ, ਜੇਕਰ ਨੇਤ੍ਰਾਂ ਦੀ ਸੈਨਤ ਕਰੋ ਤਦ ਦੁਹਾਂ ਨੂੰ ਆਪੋ ਵਿੱਚ ਟੱਕਰਾਕੇ ਚੱਕਨਾ ਚੂਰ ਕਰਕੇ ਗਾਰਤ ਕਰ ਸਕਦੇ ਹਾਂ ਜੇਕਰ ਰਾਜਿਆਂ ਦੇ ਮਨ ਵਿੱਚ ਕੁਝ

ਵਾਲ ਵਿੱਚ ਕਾਲਾ ੨ ਹੈ ਤਦ ਦੇਖ ਲੈਣ ਅਸੀਂ ਸੱਚ ਕਰ ਦਿਖਾਉਂਦੇ ਹਾਂ, ਹੱਥ ਦੇ ਕੰਙਣ ਨੂੰ ਆਰਸੀ ਕੀ, ਲੋੜ ਹੈ ਹੁਣੇ ਅੱਖਦੇ ਫੋਰ ਹੀ ਪਰਤਾ ਲਈਏ ॥

ਰਾਜੇ ਇਸ ਗੱਲ ਨੂੰ ਸੁਣਕੇ ਹੈਰਾਣ ਹੋ ਗਏ, ਅਤੇ ਥਰ ਥਰ ਕੰਬਣ ਲੱਗੇ ਕਿ ਸਾਡੇ ਮਨ ਦੀ ਗੁਰੂ ਜੀ ਨੇ ਖੋਟੀ ਭਾਵਣੀ ਲੱਭ ਲੀਤੀ ਹੈ, ਜੇਕਰ ਅਸਾਂ ਇੱਥੇ ਕੁਝ ਬੀ ਚੂੰਚਾਂ ਕੀਤੀ ਤਦ ਗੁਰੂ ਜੀ ਦੀ ਅਣਮੁੱਲੀ ਫੌਜ ਅੱਗੇ ਸਾਡੀ ਹੱਡੀ ਪੱਸਲੀ ਨਾ ਲੱਭੂ। ਦੋਵੇਂ ਉਠਕੇ ਚਰਨੀ ਡਿੱਗ ਪਏ ਅਰ ਬੇਨਤੀ ਕਰਣ ਲੱਗੇ ਕਿ ਮਹਾਰਾਜ ਜੀ ਦਾਸਾਂ ਨੂੰ ਰਾਹ ਪਾਈਏ, ਅਸੀਂ ਜ਼ਰੂਰ ਭੁੱਲ ਗਏ ਹਾਂ ਖੋਟੀ ਭਾਉਣੀ ਧਾਰਕੇ ਆਏ ਸਾਂ। ਹੁਣ ਆਪ ਸਾਨੂੰ ਉਪਦੇਸ਼ ਕਰੀਏ ਅਸੀਂ ਅੱਜ ਥੋਂ ਕਦੀ ਬੇਮੁਖ ਨਾ ਹੋਵਾਂਗੇ ॥

ਤਦ ਸ੍ਰੀ ਗੁਰੂ ਜੀ ਨੇ ਕਿਹਾ "ਹੇ ਰਾਜਿਓ ਗੁਰੂ ਘਰ ਨਾਲ ਕਦੀ ਹੰਕਾਰ ਨਹੀਂ ਕਰਨਾ। ਜਾਓ ਆਪਣਾ ਰਾਜ ਕਰੋ, ਖਲਕਤ ਨੂੰ ਦੁੱਖ ਨਹੀਂ ਦੇਣਾ। ਜੇ ਦੁੱਖ ਦਿਓ ਗੇ ਤਾਂ ਖਾਲਕ ਤੁਹਾਡੇ ਪੁਰ ਵੱਡਾ ਕੋਪ ਕਰੇਗਾ ਤੇ ਤੁਸੀਂ ਨਰਕ ਦੇ ਅਧਿਕਾਰੀ ਹੋਵੋਗੇ। ਇੱਕ ਇਸਤ੍ਰੀ ਦਾ ਬ੍ਰਤ

ਰੱਖੋ, ਮਦਰਾ ਪਾਨ ਕਰਕੇ ਸੱਤਵੀਂ ਅਟਾਰੀ ਪੁਰ ਨਾ ਸਵੋਂ, ਅਜਿਹਾ ਨਾ ਹੋਵੇ ਕਿ ਹੇਠ ਫ਼ਰਿਆਦੀ ਲੋਕ ਪਏ ਪੁਕਾਰਣ ਤੇ ਤੁਸੀਂ ਮੌਜਾਂ ਪਏ ਮਾਣੋ, ਰੱਯਤ ਮੁੱਢ ਹੈ ਤੇ ਰਾਜਾ ਟਾਹਣੀਆਂ ਹਨ। ਜਿਹੜਾ ਰਾਜਾ ਰੱਯਤ ਨੂੰ ਦੁੱਖ ਦੇਂਦਾ ਹੈ, ਓਹ ਆਪਨੀ ਜੜ੍ਹ ਪੁਰ ਆਪ ਕੁਹਾੜਾ ਮਾਰਦਾ ਹੈ। ਤਲਾਉ ਖੂਹ ਪੁਲ ਅਤੇ ਪਾਠਸ਼ਾਲਾ ਬਨਾਓ ਆਪਨੇ ਰਾਜ ਵਿਖੇ ਵਿੱਦਯਾ ਦਾ ਪ੍ਰਚਾਰ ਕਰੋ" ॥

ਇਤਯਾਦ ਸ੍ਰੀ ਗੁਰੂ ਜੀ ਨੇ ਰਾਜ ਨੀਤ ਦਾ ਬਾਹਲਾ ਉਪਦੇਸ਼ ਦਿੱਤਾ ਅਤੇ ਓਹ ਦੋਵੇਂ ਰਾਜੇ ਸੱਤਬਚਨ ਕਰਕੇ ਅਰ ਸਿੱਖ ਹੋਕੇ ਘਰਾਂ ਨੂੰ ਵਿਦਾ ਹੋਏ ॥

(ਸੂਚਨਾ) ਜੇ ਦੋ ਨਰ ਇੱਕ ਦਿਲ ਹੋਜਾਣ ਤਦ ਪਹਾੜ ਪੁਟ ਸੁੱਟਦੇ, ਤੇ ਹਜ਼ਾਰਾਂ ਦਾ ਮਗਜ਼ ਕੱਢ ਸਕਦੇ ਹਨ, ਮਨੁੱਖਾਂ ਦੀ ਗੱਲ ਤਾਂ ਕਿਧਰੇ ਰਹੀ ਹਿਤੋ ਉਪਦੇਸ਼ ਪੜ੍ਹਕੇ ਦੇਖੋ ਕਬੂਤ੍ਰਾਂ ਨੇ ਇੱਕ ਦਿਲ ਹੋਕੇ ਜਾਲ ਨੂੰ ਹੀ ਉਡਾ ਲੀਤਾ ਸੀ। ਇੱਥੇ ਤਾਂ ਲੱਖਾਂ ਸੰਗਤਾਂ ਦਾ ਆਪੋ ਵਿੱਚ ਅਜਿਹਾ ਏਕਾ ਸੀ ਕਿ ਗੁਰੂ ਜੀ ਪੁਰ ਜਾਨ ਤੇ ਮਾਲ ਕੁਰਬਾਨ ਕੀਤਾ ਹੋਇਆ ਸੀ ॥

# ੮ ਧਿਆਉ ।

## (ਸੰਨਯਾਸੀ ਦਾ ਉਦਾਸੀ ਹੋਣਾ)

ਦੋਹਿਰਾ—ਸੰਨਯਾਸੀਭਗਵਾਨਗਿਰਵਿਚਰਤਬਾਹਲੇਦੇਸ ।
ਹੂਆ ਸਿੱਖਸਤ ਗੁਰੂ ਕਾ ਧਰਾ ਉਦਾਸੀ ਭੇਸ ॥

ਇੱਕ ਭਗਵਾਨ ਗਿਰ ਨਾਮੇਂ ਸੰਨਯਾਸੀ ਦੇਸ ਜਾਤ੍ਰਾ ਕਰਦਾ ਸ੍ਰੀ ਗੁਰੂ ਹਰਿਰਾਇ ਜੀ ਦੀ ਮਹਿਮਾਂ ਨੂੰ ਥਾਂ ਥਾਂ ਸੁਣਦਾ ਸੰਨਯਾਸ ਪੰਥ ਦਾ ਅਭਮਾਨ ਛੱਡਕੇ ਦਰਸ਼ਨ ਲਈ ਆਇਆ। ਮਨ ਵਿੱਚ ਚਿਤਵਨ ਕੀਤਾ ਭਈ ਗੁਰੂ ਮੈਨੂੰ ਚਤਰਭੁਜ ਵਿਸ਼ਨਦੇਵ ਵਾਂਙੂ ਸੁੰਦਰ ਰੂਪ ਦਿੱਸਨ ਅਰ ਬਚਨਾਂ ਦ੍ਵਾਰਾ ਮੋਹਤ ਕਰ ਲੈਣ, ਤਦ ਮੈਂ ਸੱਚਾ ਗੁਰੂ ਸਮਝਾਂਗਾ । ਸ੍ਰੀ ਗੁਰੂ ਹਰਿਰਾਇ ਜੀ ਨੇ ਕਈ ਸ਼ਾਸਤ੍ਰਾਂ ਦੇ ਪ੍ਰਮਾਣ ਦੇਕੇ ਕਿਹਾ ਕਿ ਸੰਨਯਾਸ ਮਾਰਗ ਵੱਡਾ ਕਠਨ ਅਤੇ ਔਖਾ ਹੈ । ਸ੍ਰੀ ਕ੍ਰਿਸ਼ਨ ਦੇਵ ਜੀ ਨੇ ਕਿਹਾ ਹੈ ਕਿ ਕਲਜੁਗ ਵਿਖੇ "ਸਨਯਾਸਾਤ ਕਰਮ ਯੋਗੋ ਵਿਸਿਖਯਤੇ" ਅਰਥਾਤ ਸੰਨਯਾਸ ਨਾਲੋਂ ਕਰਮ ਯੋਗ ਸ੍ਰੇਸ਼ਟ ਹੈ ਅਰਥਾਤ ਭਗਤੀ ਸ੍ਰੇਸ਼੍ਟ ਹੈ " ਨਾਨਕ ਸਤਗੁਰ ਭੇਟਿਐ

ਪੂਰੀ ਹੋਵੇ ਜੁਗਤ। ਹਸੰਦਿਆਂ ਖੇਡੰਦਿਆਂ ਪੈਨੰਦਿਆਂ ਵਿੱਚੇ ਹੋਵੇ ਮੁਕਤ"॥ ਇਸ ਲਈ ਗੁਰੂ ਨਾਨਕ ਜੀ ਪੁਰ ਭਰੋਸਾ ਕਰਕੇ ਉਨ੍ਹਾਂ ਦੇ ਉਪਦੇਸ਼ਾਂ ਨੂੰ ਧਾਰਣ ਕਰੋ ਅਰ ਪਦਾਰਥਾਂ ਵਿਖੇ ਰਹਿਕੇ ਬੀ ਜਲ ਕਮਲਵਤ ਅਲੇਪ ਰਹੋ।

ਭਾਈ ਗੁਰਦਾਸ ਜੀ ਦਾ ਵਾਕ ਹੈ:—

"ਕਲਜੁਗ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਇਆ। ਜਿਉਂ ਕਰ ਸੂਰਜ ਨਿਕਲੇ ਤਾਰੇ ਛਪੇ ਅੰਧੇਰ ਪਲੋਇਆ"॥

ਗੁਰੂ ਵਾਕ ਪ੍ਰਮਾਣ ਹੈ ਕਿ "ਗੁਰ ਨਾਨਕ ਜਿਨ ਸੁਣਿਆ ਪੇਖਿਆ ਸੋ ਫਿਰ ਗਰਭਾਸ ਨ ਪਰਿਆ ਰੇ" ਜਿਨ੍ਹਾਂ ਨੇ ਗੁਰੂ ਨਾਨਕ ਜੀ ਦੇ ਬਚਨ ਪ੍ਰੇਮ ਨਾਲ ਸੁਣੇ, ਅਤੇ ਮਨਨ ਕੀਤੇ ਓਹ ਗਰਭ ਯੋਨੀ ਵਿਖੇ ਨਹੀਂ ਆਉਂਦੇ। ਇਤਯਾਦਿ ਬਚਨਾਂ ਨਾਲ ਉਸਦਾ ਮਨ ਅਜਿਹਾ ਦ੍ਰਵ ਗਿਆ ਕਿ ਹੱਥ ਜੋੜਕੇ ਕਹਿਣ ਲੱਗਾ ਮਹਾਰਾਜ! ਮੈਨੂੰ ਅਪਨਾ ਸਿੱਖ ਬਣਾਈਏ, ਅਰ ਉਦਾਸ ਮਤ ਦਾ ਭੇਖ ਦੀਜੀਏ॥

ਗੁਰੂ ਹਰਿਰਾਇ ਜੀ ਨੇ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੁੱਤ੍ਰ ਸ੍ਰੀ ਚੰਦ ਜੀ ਸਨ,ਹੁਣ ਉਨ੍ਹਾਂ ਦੀ ਗੱਦੀ ਪੁਰ ਮਿਹਰ ਚੰਦ ਜੀ ਬੇਦੀ ਬੰਸ ਵਿਖੇ ਸਿਰੋਮਣੀ ਹਨ, ਉਨ੍ਹਾਂ ਦਾ ਦਰਸ਼ਨ ਜਾਕੇ ਕਰੋ,ਓਹ ਤੁਹਾਡੀ ਭਾਉਣੀ ਪੂਰੀ ਕਰਣਗੇ । ਇਹ ਥਾਉਂ ਅਤੇ ਉਹ ਥਾਉਂ ਵਿਖੇ ਇੱਕ ਰੂਪ ਜਾਣੋ। ਗੁਰੂ ਜੀ ਦਾ ਵਾਕ ਸੁਣਦੇ ਹੀ ਭਗਵਾਨ ਗਿਰ ਦੇਹਰੇ ਵਿਖੇ ਜਾ ਡੇਰਾ ਲਾਇਆ ਅਰ ਮਿਹਰ ਚੰਦ ਜੀ ਦੇ ਚਰਣਾਂ ਪੁਰ ਦੰਡੌਤ ਕੀਤੀ ਅਰ ਵੱਡੀ ਨਿੰਮ੍ਰਤਾ ਨਾਲ ਉਨ੍ਹਾਂ ਪਾਸੋਂ ਉਦਾਸੀ ਭੇਖ ਖਾਸੀ ਤਰ੍ਹਾਂ ਨਾਲ ਧਾਰਣ ਕੀਤਾ । ਮਿਹਰ ਚੰਦ ਜੀ ਨੇ ਸੱਤਿ ਨਾਮ ਦਾ ਮੰਤ੍ਰ ਦਿੱਤਾ ਅਰ ਅੱਗੇ ਨੂੰ ਭਗਵਾਨ ਗਿਰ ਦੀ ਹੁੰਦੀ ਭਗਤ ਭਗਵਾਨ ਨਾਉਂ ਰਖਦਿੱਤਾ । ਗੱਲ ਕੀ ਓਥੋਂ ਵਿਦਾ ਹੋਕੇ ਫੇਰ ਦੇਸ ਜਾਤ੍ਰਾ ਕਰਣ ਲਈ ਲੱਕ ਬੱਧਾ । ਪਰੰਤੂ ਜਿਸ ਦੇਸ ਵਿਖੇ ਜਾਵੇ, ਅਰ ਗੁਰੂ ਮਾਰਗ ਦਾ ਉਪਦੇਸ਼ ਦੇਵੇ ਲੋਕ ਪ੍ਰੀਤ ਨਾਲ ਨਾ ਸੁਣਨ, ਅਰ ਨਾਹੀਂ ਉਸਦੀ ਕੋਈ ਗੱਲ ਬਾਤ ਪੁੱਛੇ । ਓੜਕ ਨੂੰ ਘਾਬਰਕੇ ਫੇਰ ਮਿਹਰਚੰਦ ਪਾਸ ਆਕੇ ਸਾਰੀ ਵਿਰਥਾ ਕਹੀ । ਅਰ ਕਿਹਾ ਜੀ ਕੋਈ ਬੀ

ਗੁਰੂ ਘਰ ਪੁਰ ਯਕੀਨ ਨਹੀਂ ਕਰਦਾ ਨਾ ਕੋਈ ਗੁਰੂ ਦੀ ਬਾਣੀ ਹੀ ਕੰਨੀਂ ਕਰਦਾ ਹੈ ਮੈਂ ਤਾਂ ਉਨ੍ਹਾਂ ਨੂੰ ਬਜ਼ਾਰਾਂ ਵਿੱਚ ਖੜੋਕੇ ਬੀ ਬਥੇਰਾ ਮੱਥਾ ਮਾਰ ਚੁੱਕਾ ਹਾਂ ॥

ਮਿਹਰਚੰਦ ਬੋਲੇ, ਭਾਈ ਤੂੰ ਆਪ ਗੁਰੂ ਬਣਿਆ ਚਾਹੁੰਦਾ ਸੈਂ,ਜਿਨ੍ਹਾਂ ਪਾਸ ਗੁਰਿਆਈ ਹੈ, ਓਹੋ ਭਾਵੇਂ ਤੇਰੀ ਆਸ਼ਾ ਪੂਰੀ ਕਰਨ, ਪਹਿਲੇ ਤਖਤੋਂ ਆਗਯਾ ਲੈਨੀ ਚਾਹੀਦੀ ਸੀ ਫਿਰ ਲੋਕਾਂ ਨੂੰ ਉਪਦੇਸ਼ ਦੇਣਾ ਉੱਚਤ ਸੀ। ਹੁਣ ਭੀ ਓਥੇ ਹੀ ਜਾਓ,ਅਰ ਉਨ੍ਹਾਂ ਦੀ ਅਸੀਸ ਮੰਗੋ। ਇਹ ਸੁਣਦੇ ਹੀ ਭਗਤ ਭਗਵਾਨ ਤੁਰ ਪਿਆ,ਅਰ ਮਨ ਵਿੱਚ ਝੂਰਣ ਲੱਗਾ ਅਹੋ ਦੇਖੋ, ਮੈਂ ਕਿਹੀ ਭੁੱਲ ਕੀਤੀ ਜਿਨ੍ਹਾਂ ਗੁਰਾਂ ਦੇ ਬਚਨ ਨਾਲ ਮੈਂ ਭੇਖ ਲੀਤਾ ਫੇਰ ਉਨ੍ਹਾਂ ਦੇ ਮਿਲੇ ਬਾਝ ਅਤੇ ਆਗਯਾ ਲੀਤੇ ਬਾਝ ਹੀ ਮੈਂ ਗੁਰੂ ਬਣਨ ਲੱਗ ਪਿਆ, ਇਹ ਮੈਂ ਵੱਡੀ ਅਵੱਗਯਾ ਕੀਤੀ। ਪਹਿਲੇ ਉਨ੍ਹਾਂ ਦੇ ਬਚਨ ਸੁਨਕੇ ਮੇਰਾ ਮਨ ਪੱਥਰੋਂ ਮੋਮ ਹੋਇਆ, ਅਰ ਉਨ੍ਹਾਂ ਨੇ ਮੈਨੂੰ ਭੁੱਲੇ ਹੋਏ ਨੂੰ ਗਾਡੀ ਰਾਹ ਪਾਇਆ, ਫੇਰ ਮੈਨੂੰ ਵੱਡਾ ਧਿਕਾਰ ਹੈ ਕਿ ਉਨ੍ਹਾਂ ਦੇ ਉਪਕਾਰ ਨੂੰ ਵਿਸਾਰਕੇ ਮੈਂ ਆਪੇ ਮਹੰਤ ਬਣ ਬੈਠਾ! ਜਦ ਅਜਿਹੀਆਂ

ਗਿਣਤੀਆਂ ਗਿਣਦਾ ਪ੍ਰੇਮ ਵਿੱਚ ਬਿਵਸੇ ਹੋਕੇ ਗੁਰੂ ਜੀ ਦੀ ਸਰਣੀਂ ਆ ਪਿਆ ਤਾਂ ਗੁਰੂ ਜੀ ਨੇ ਉਸਦੀ ਭੁੱਲ ਵੱਲ ਰਤਾ ਧਿਆਨ ਨਾ ਕੀਤਾ,ਸਗੋਂ ਹੱਸਕੇ ਉਸਦੀ ਵੱਲ ਵੇਖਕੇ ਕਿਹਾ"ਆਓ ਭਗਤ ਭਗਵਾਨ ਜੀ ਆਗੇ ਆਓ, ਪ੍ਰਸਿੰਨ ਹੋ"?ਹੁਣ ਤੁਸੀਂ ਦਰਗਾਹ ਵਿਖੇ ਪਰਵਾਨ ਹੋਗਏ ਹੋ। "ਜੋ ਸਰਣ ਆਵੇ ਤਿਸੇ ਕੰਠ ਲਾਵੇ ਇਹ ਬਿਰਦ ਸੁਆਮੀ ਸੰਦਾ"ਹੁਣ ਇਹ ਦਯਾ ਵੇਖਕੇ ਭਗਤ ਭਗਵਾਨ ਨੇ ਗੁਰੂ ਹਰਿਰਾਇ ਜੀ ਦੇ ਚਰਣ ਫੜਲੀਤੇ ਅਤੇ ਪ੍ਰੇਮ ਨਾਲ ਅਜਿਹਾ ਨਿਰਬਲ ਹੋਇਆ ਕਿ ਸਰੀਰ ਦੀਆਂ ਸੱਤੇ ਸੁਧਾਂ ਭੁੱਲ ਗਈਆਂ। ਸ੍ਰੀ ਗੁਰੂ ਜੀ ਨੇ ਕ੍ਰਿਪਾ ਕਰਕੇ ਉਸਨੂੰ ਥਾਪੀ ਦਿੱਤੀ ਅਤੇ ਬਚਨ ਕੀਤਾ ਕਿ ਹੁਣ ਤੁਸੀਂ ਪੂਰਬ ਨੂੰ ਜਾਕੇ ਪਵਿੱਤ੍ਰ ਕਰੋ ਅਤੇ ਲੋਕਾਂ ਨੂੰ ਉਪਦੇਸ਼ ਦੇਕੇ ਕ੍ਰਿਤਾਰਥ ਕਰੋ ਅਰ ਸ੍ਰੀ ਗੁਰੂ ਨਾਨਕ ਜੀ ਦੇ ਵਾਕਾਮ੍ਰਤ ਦੀ ਵਰਖਾ ਕਰਕੇ ਲੋਕਾਂ ਦੇ ਸੁੱਕੇ ਹੋਏ ਅੰਤਾਕਰਣਾਂ ਨੂੰ ਹਰਿਆ ਕਰੋ। ਦੀਵਾ ਜਗਾਕੇ ਪੜੋਪੇ ਹੇਠ ਨਾ ਲੁਕਾਓ ਸਗਮਾਂ ਦਿਵਾਖੀ ਪਰ ਰੱਖਕੇ ਲੋਕਾਂ ਨੂੰ ਚਾਨਣ ਕਰੋ॥

"ਬਲਹਾਰੀ ਤਿਨ੍ਹਾਂ ਗੁਰ ਸਿੱਖਾਂ ਆਪ ਜਪਨ ਅਵਰਾਂ ਨਾਮ ਜਪਿੰਦੇ"

ਅਰ ਗੁਰੂ ਘਰ ਪਰ ਭਰੋਸਾ ਰੱਖਕੇ ਲੋਕਾਂ ਦੀ ਕਲਜਾਣ ਕਰੋ ਤੁਹਾਡੇ ਬਚਨ ਨੂੰ ਸੁਣਕੇ ਸਾਰੇ ਧਾਰਨ ਕਰਣ ਗੇ ਅਰ ਜੋ ਤੁਹਾਨੂੰ ਮਿਲਣ ਗੇ ਆਦੇਸ ਸ਼ਬਦ ਦਾ ਉਚਾਰ ਕਰਣ ਗੇ ॥

ਇਸ ਭਾਂਤ ਗੁਰੂ ਜੀ ਦੀ ਆਗਜਾ ਲੈਕੇ ਪੂਰਬ ਦੇਸ ਨੂੰ ਪਿਆਨਾ ਕੀਤਾ ਅਰ ਭਗਤ ਭਗਵਾਨ ਨੇ ਭਗਤੀ ਦਾ ਉਪਦੇਸ਼ ਦੇਕੇ ਲੋਕਾਂ ਦੇ ਸੁੱਕੇ ਮਨ ਹਰੇ ਕੀਤੇ ਅਤੇ ਪੂਰਬ ਦੇਸ ਨੂੰ ਨਿਹਾਲ ਕੀਤਾ ॥

ਇੱਕ ਦਿਨ ਦੀ ਸਾਖੀ ਹੈ ਕਿ ਸੰਗਤਾਂ ਨੇ ਮਿਲਕੇ ਪ੍ਰਸ਼੍ਨ ਕੀਤਾ ਕਿ ਗ਼ਰੀਬ ਨਿਵਾਜ਼ ਜੀ ਅਸੀਂ ਗੁਰੂ ਜੀ ਦੀ ਬਾਣੀ ਦਾ ਪਾਠ ਤਾਂ ਕਰਦੇ ਹਾਂ ਪਰ ਸਾਨੂੰ ਅਰਥ ਪਰਮਾਰਥ ਦੀ ਕੁਝ ਸੋਝੀ ਨਹੀਂ ਹੈ ਅਰ ਗੁਰੂ ਜੀ ਦਾ ਬਚਨ ਸਾਬੋ ਕਮਾਇਆ ਨਹੀਂ ਜਾਂਦਾ,ਨਿਰਾ ਸੁੱਖੇ ਦੀਆਂ ਚੁਲੀਆਂ ਕਰਕੇ ਡੋਲ੍ਹ ਦਿੰਦੇ ਹਾਂ, ਹੁਣ ਦੱਸੀਏ ਸਾਡਾ ਅੰਤ ਨੂੰ ਕੀ ਹਾਲ ਹੋਊ ? ਇਹ ਸਿੱਖਾਂ ਦਾ ਬਚਨ

ਸੁਣਕੇ ਗੁਰੂ ਜੀ ਚੁੱਪ ਹੋ ਰਹੇ ਤੇ ਅਗਲੇ ਭਲਕ ਘੋੜੇ ਪਰ ਸਵਾਰ ਹੋ ਸ਼ਿਕਾਰ ਨੂੰ ਪਧਾਰੇ ॥

ਰਾਹ ਵਿੱਚ ਕੀ ਦੇਖਦੇ ਹਨ ਕਿ ਇੱਕ ਮੈਦਾਨ ਵਿਖੇ ਘਿਉ ਦੀ ਹਾਂਡੀ ਦੀਆਂ ਥਿੰਦੀਆਂ ਠੀਕਰੀਆਂ ਪਈਆਂ ਹਨ ਅਤੇ ਧੁੱਪ ਨਾਲ ਉਨ੍ਹਾਂ ਵਿੱਚੋਂ ਘਿਉ ਪੰਘਰ ਰਿਹਾ ਹੈ। ਗੁਰੂ ਜੀ ਨੇ ਇੱਕ ਠੀਕਰੀ ਸਿੱਖ ਦੀ ਹੱਥੀਂ ਮੰਗਵਾਕੇ ਅਪਨੇ ਹੱਥ ਵਿਖੇ ਰੱਖਕੇ ਕੱਲ ਵਾਲੇ ਪ੍ਰਸ਼ਨ ਦਾ ਉੱਤ੍ਰ ਦੇਕੇ ਕਿਹਾ ਦੇਖੋ ਭਾਈ ਸਿੱਖੋ, ਇਹ ਕਈ ਚਿਰ ਦੀਆਂ ਠੀਕਰੀਆਂ ਹਨ ਤੇ ਜਦ ਸੇਕ ਲੱਗਦਾ ਹੈ ਸ਼ਪਾ ਸ਼ਪ ਪੰਘਰ ਆਉਂਦੀਆਂ ਹਨ, ਜਿਸ ਭਾਂਤ ਚਿਕਨਾਈ ਠੀਕਰੀਆਂ ਵਿੱਚ ਰਹਿੰਦੀ ਹੈ ਉਕਰ ਹੀ ਗੁਰੂ ਜੀ ਦੀ ਬਾਣੀ ਗੁਰ ਸਿੱਖਾਂ ਦੇ ਰੋਮ ਰੋਮ ਵਿੱਚ ਰਚੀ ਰਹਿੰਦੀ ਹੈ, ਜਦ ਅੰਤ ਸਮਾਂ ਆਵੇ ਗਾ ਤਦ ਜ਼ਰੂਰ ਬਾਣੀ ਫਲ ਦੇਵੇ ਗੀ। ਇਸ ਪ੍ਰਮਾਨ ਦਾ ਸਿੱਟਾ ਇਹ ਹੈ ਕਿ ਜਿਹੜੇ ਸਿੱਖ ਨੇਮ ਨਾਲ ਬਾਣੀ ਦਾ ਪਾਠ ਕਰਦੇ ਹਨ ਉਨ੍ਹਾਂ ਦੀ ਹਜ਼ੂਰੋਂ ਜ਼ਰੂਰ ਹੀ ਕਲਜਾਣ ਦੀ ਪ੍ਰਾਪਤੀ ਹੋਵੇ ਗੀ। ਅਰ ਭਾਵੇਂ ਅਰਥ ਨਾ ਜਾਣੇ ਪਰ ਪਾਠਕ ਦੀ

ਸਹਾਇਤਾ ਵਿਖੇ ਕੁਝ ਸੰਸਾ ਨਹੀਂ ਹੋਊ " ਬਾਣੀ ਗੁਰੂ ਗੁਰੂ ਹੈ ਬਾਣੀ ਵਿੱਚ ਬਾਣੀ ਅੰਮ੍ਰਿਤ ਸਾਰੇ " ॥

"ਇੱਕ ਤਿਲ ਨਹੀਂ ਭੰਨੇ ਘਾਲਿਆ" ॥

ਸਿੱਖੋ ਪਰਮੇਸ਼ੁਰ ਤਿਲ ਮਾਤ੍ਰ ਬੀ ਸ਼ੁਭ ਕਰਮ ਦਾ ਫਲ ਨਹੀਂ ਗੁਆਉਂਦਾ ਹੈ, ਜੋ ਨੇਮ ਨਾਲ ਪਾਠ ਕਰਣ ਗੇ ਉਸਦਾ ਫਲ ਕਿਉਂ ਨਾ ਹੋਊ ॥

"ਏਕ ਘੜੀ ਆਧੀ ਘੜੀ ਆਧੀ ਤੇ ਫੁਨਿ ਆਧ ।
ਭਗਤਨ ਸੇਤੀ ਗੋਸ਼ਟੇ ਜੋ ਕੀਨੋ ਸੋ ਲਾਭ" ॥

ਇਤਆਦਿ ਸ੍ਰੀ ਗੁਰੂ ਜੀ ਦੇ ਉਪਦੇਸ਼ ਸੁਣਕੇ ਸਿੱਖਾਂ ਨੇ ਗੁਰੂ ਜੀ ਦੀ ਪਰਦੱਖਣਾ ਕੀਤੀ, ਅਰ ਸੱਤ ਬਚਨ ਕੀਤਾ। ਬਾਣੀ ਦੇ ਨਿਤਾਪਰਤ ਪਾਠ ਕਰਣ ਦੀ ਪੱਕੀ ਰੀਫ ਪਾ ਛੱਡੀ, ਅਰ ਗੁਰੂ ਜੀ ਦਾ ਧੰਨਬਾਦ ਕੀਤਾ। ਇਸ ਭਾਂਤ ਗੁਰੂ ਜੀ ਸ਼ਿਕਾਰ ਵਿਖੇ ਦਿਲ ਪਰਚਾ ਸਿੱਖਾਂ ਨੂੰ ਉਪਦੇਸ਼ ਦੇ ਘਰ ਆ ਬਿਰਾਜੇ ॥

ਸੂਚਨਾ—ਸ਼ਿਕਾਰ ਵਿਖੇ ਗੁਰੂ ਜੀ ਦਾ ਮੁਖਯ ਸਿਧਾਂਤ ਇਹ ਸੀ, ਕਿ ਏਕਾਂਤ ਥਾਂ ਵਿਖੇ ਮਨ ਬੀ ਇਕਾਂਤ ਹੋ ਜਾਂਦਾ ਹੈ ਅਰ ਉਪਦੇਸ਼ ਬੀ ਚਿੱਤ ਦੀ ਇਕਾਗ੍ਰਤਾ ਵਿਖੇ

ਅੱਛਾ ਕੀਤਾ ਜਾਂਦਾਹੈ। ਸੋ ਇਸ ਢੰਗ ਨਾਲ ਗੁਰੂ ਜੀ ਸਿੱਖਾਂ ਨੂੰ ਉਪਦੇਸ਼ ਦੇਕੇ ਨਿਹਾਲ ਕਰਦੇ ਸਨ ॥

## ੯ ਧਿਆਉ।

### (ਦਾਰਾ ਸ਼ਕੋਹ ਨੂੰ ਗਯਾਨੋਪਦੇਸ਼)

ਦੋਹਰਾ—ਹੁਣ ਤੁਰਕਨ ਦੀ ਵਾਰਤਾ ਕੁਛਕ ਸੁਣੋ ਬੁਧਿ-ਮਾਨ। ਕਰਤ ਦੇਸ ਪੁਰ ਜ਼ੁਲਮ ਵਡ ਸੋ ਮੈਂ ਕਰੋਂ ਵਖਾਨ॥

ਪਿੱਛੇ ਕਹ ਆਏ ਹਾਂ ਕਿ ਸ਼ਾਹਜਹਾਂ ਦੇ ਚਾਰ ਪੁੱਤ੍ਰ ਸਨ ਵੱਡਾ ਦਾਰਾਸ਼ਕੋਹ ਜਿਸਨੂੰ ਵਲੀ ਅਹਦ ਅਰਥਾਤ ਜੁਵਰਾਜ ਦੀ ਪਦਵੀ ਦੇਕੇ ਪਾਤਸ਼ਾਹ ਆਪਣੇ ਪਾਸ ਰੱਖਦਾ ਅਤੇ ਉਸੇ ਨਾਲ ਵੱਡਾ ਮੋਹ ਕਰਦਾ ਹੁੰਦਾ ਸੀ। ਦੂਜਾ ਸੁਜਾ ਮਹੰਮਦ ਸੀ ਉਸਨੂੰ ਬੰਗਾਲੇ ਦਾ ਰਾਜ ਤਿਲਕ ਦੇ ਦਿੱਤਾ ਸੀ। ਤੀਜੇ ਔਰੰਗਜ਼ੇਬ ਨੂੰ ਜਿਸਨੂੰ ਨੌਰੰਗਾ ਬੀ ਕਹਿੰਦੇ ਹਨ ਦੱਖਨ ਦਾ। ਚੌਥੇ ਮੁਰਾਦ ਬਖਸ਼ ਨੂੰ ਗੁਜਰਾਤ ਦੀ ਗੱਦੀ ਦੇਕੇ ਉਸਦੀ ਮੁਰਾਦ ਪੂਰੀ ਕਰ ਛੱਡੀ। ਪਰੰਤੂ ਤਖਤ ਦੇ ਲੈਣ ਨੂੰ ਚਾਰੇ ਸ਼ਹਜ਼ਾਦਿਆਂ ਦਾ ਮਨ ਲੋਭ ਰਿਹਾ ਸੀ, ਇਸ ਲਈ ਚਾਰੇ ਆਪੋ ਆਪਣੇ ਰਾਜ ਵਿਖੇ ਧੰਨ ਅਤੇ ਸੈਨਾ ਦਾ

ਕੱਠ ਕਰ ਰਹੇ ਸਨ । ਜੋ ਮਨ ਆਉਂਦੀ ਸੀ ਕਰਦੇ ਸਨ ।
ਜ਼ੁਲਮ ਪੁਰ ਵੱਡਾ ਲੱਕ ਬੰਨ੍ਹ ਲੀਤਾ ਸੀ । ਸਾਰੇ ਰਾਜੇ
ਆਗਿਆਕਾਰੀ ਹੋਕੇ ਹੱਥ ਜੋੜਕੇ ਅੱਗੇ ਖੜੋਤੇ ਰਹਿੰਦੇ
ਸਨ । ਰਾਜਪੂਤ ਆਪਣੀਆਂ ਧੀਆਂ ਦੇ ਡੋਲੇ ਲੈਕੇ ਆ
ਮਿਲਦੇ ਸਨ । ਨਹੀਂ ਤਾਂ ਜ਼ੋਰ ਨਾਲ ਭੀ ਰਾਜਿਆਂ ਦੀਆਂ
ਸੋਹਣੀਆਂ ਧੀਆਂ ਖੋਹ ਲੈਂਦੇ ਸਨ । ਜਿੱਥੇ ਤੁਰਕ ਘਲਦੇ
ਸਨ ਅੱਗੋਂ ਹੂੰ ਨਹੀਂ ਕੀਤੀ ਜਾਂਦੀ ਸੀ । ਨਹੀਂ ਤਾਂ ਸ਼ੇਰਾਂ
ਦੀਆਂ ਜ਼ਹਰੀ ਖੱਲਾਂ ਪਹਰਾਕੇ ਹਿੰਦੂਆਂ ਦਾ ਕੰਘਾ ਕੀਤਾ
ਜਾਂਦਾ ਸੀ । ਜਦ ਚਿਰਕਾਲ ਰਾਜ ਕਰਦੇ ਗੁਜ਼ਰ ਗਿਆ
ਸ਼ਾਹਜਹਾਂ ਦੇ ਸ਼ਰੀਰ ਨੂੰ ਰੋਗ ਦਾ ਘੁਣ ਲੱਗ ਗਿਆ ।
ਹੁਣ ਉਸਨੂੰ ਕੁਝ ਚੰਗਾ ਨਾ ਲੱਗੇ, ਸਭਨਾਂ ਨੂੰ ਮਨ੍ਹੇ
ਕੀਤਾ ਗਿਆ ਕਿ ਪਾਤਸ਼ਾਹ ਦੇ ਪਾਸ ਦਾਰਾ ਸ਼ਕੋਹ ਥੋਂ
ਬਾਝ ਕੋਈ ਜਾਣਾ ਨਾ ਪਾਵੇ । ਬਾਹਿਰ ਇਹ ਭਿਣਕ
ਪੈ ਗਈ ਕਿ ਸ਼ਾਹਜਹਾਂ ਇਸ ਜਹਾਨੋਂ ਹੱਥ ਧੋ ਬੈਠਾ ਹੈ
ਹੁਣ ਚੋਰ ਤੇ ਧਾੜਵੀਆਂ ਨੂੰ ਇਹ ਗਲ ਰੱਬ ਦੇਵੇ ।
ਚੋਰ ਨੂੰ ਚਾਂਦਨੀ ਰਾਤ ਕਦ ਚੰਗੀ ਲੱਗਦੀ ਹੈ ਉਹ ਤਾਂ
ਹਨੇਰੇ ਵਿੱਚ ਹੀ ਹੱਥ ਰੰਗਦਾ ਹੈ, ਗੱਲ ਕੀ ਦੂਰ ਤੇ ਨੇੜੇ

ਸਭਿ ਥਾਈਂ ਫਤੂਰ ਮੱਚਗਿਆ । ਦੇਸਾਂ ਦੇ ਭਾ ਦੀ ਬੁਰੀ ਬਣ ਗਈ। ਇਧਰੋਂ ਦਾਰਾਸ਼ਕੋਹ ਜੋ ਖਤ ਪੱਤ੍ਰ ਬਾਹਰੋਂ ਆਉਣ ਆਪ ਹੀ ਪੜ੍ਹਕੇ ਟਾਲਮਟੋਲਾ ਯਾ ਕੁਝ ਭੇੜਾ ਚੰਗਾ ਹੁਕਮ ਕਰ ਛੱਡੇ । ਰਸਤੇ ਚਲਣੋਂ ਲੋਕ ਹਟ ਗਏ ਕੋਈ ਕਿਸੇ ਦੀ ਪੁਕਾਰ ਨਾ ਸੁਣੇ। ਹੁਣ ਸ਼ਜ਼ਾਦਿਆਂ ਨੂੰ ਭੀ ਦਾਉ ਹੱਥ ਲੱਗਾ ਆਪੋ ਆਪਣੀ ਥਾਉਂ ਆਕੀ ਹੋ ਗਏ। ਬੇਤਕਸੀਰ ਰਾਜਿਆਂ ਜਾਂ ਅਮੀਰਾਂ ਨੂੰ ਕੁੱਟ ਕੱਟ ਕੇ ਗਰਦ ਵਿੱਚ ਰਲਾ ਦਿੱਤਾ। ਜਦ ਵਾੜ ਹੀ ਖੇਤੀ ਖਾਣ ਲੱਗੇ ਤਦ ਓਸਦਾ ਕੌਣ ਰਾਖਾ ਹੈ, ਗੱਲ ਕੀ ਪਿੰਡ ੨ ਵਿੱਚ ਲੋਕਾਂ ਦੇ ਮਨ ਅਜਿਹੇ ਕੰਬ ਉੱਠੇ ਜਿਕੁਰ ਜਹਾਜ਼ ਡੂੰਘੇ ਪਾਣੀ ਦੀ ਘੁਮਨ ਘੇਰ ਵਿੱਚ ਆਕੇ ਫੇਰੀਆਂ ਲੈਂਦਾ ਹੈ ॥

ਇੱਸੇ ਰਾਮ ਰੌਲੇ ਵਿੱਚ ਦਿੱਲੀ ਵਿਖੇ ਜਸੂਸਾਂ ਨੇ ਖਬਰ ਦਿੱਤੀ, ਕਿ ਸ਼ੁਜਾ ਮਹੰਮਦ, ਜਿਹੜਾ ਬੰਗਾਲੇ ਦਾ ਸੂਬਾ ਸੀ, ਸਾਰੇ ਬੰਗਾਲ ਦੇਸ ਨੂੰ ਲੁੱਟਦਾ ਮਾਰਦਾ ਪਟਣਿਓਂ ਕਾਸ਼ੀ ਤੀਕ ਆ ਪਹੁੰਚਿਆ ਹੈ, ਅਤੇ ਜੰਗੀ ਲਸ਼ਕਰ ਦੇ ਨਾਲ ਲੋਕਾਂ ਨੂੰ ਚੰਗੇ ਚਣੇ ਚਬਾ ਰਿਹਾ ਹੈ।

ਦਾਰਾਸ਼ਕੋਹ ਇਸ ਗੱਲ ਦੇ ਸੁਣਦੇ ਹੀ ਲਾਲੋ ਲਾਲ ਹੋਕੇ ਰਾਜਾ ਜੈ ਸਿੰਘ ਨੂੰ ਆਪਣੇ ਪਾਸ ਬੁਲਾਕੇ ਹੁਕਮ ਕੀਤਾ, ਕਿ ਇਹ ਫਤੂਰ ਜ਼ਰੂਰ ਰੋਕਿਆ ਜਾਵੇ। ਉਹ ਸੁਣਦੇ ਹੀ ਨਗਾਰਾ ਮਾਰਕੇ ਚੜ੍ਹਾਈ ਕਰਦੇ ਹੀ ਕਾਂਸ਼ੀ ਦੇ ਨੇੜੇ ਬਹਾਦਰਪੁਰ ਕੋਲ ਆ ਉਤਰਿਆ, ਓਥੇ ਦੋਹਾਂ ਦਾ ਚੰਗਾ ਘਮਸਾਨ ਹੋਇਆ ਪਰ ਓੜਕ ਨੂੰ ਸੁਜਾ ਮਹੰਮਦ ਨੂੰ ਨੱਠਕੇ ਆਪਣੀ ਪਹਿਲੀ ਥਾਉਂ ਹੀ ਬੰਗਾਲੇ ਵਿੱਚ ਮੱਲਣੀ ਬਣੀ, ਅਰ ਜੈਸਿੰਘ ਨੇ ਪਟਣੇ ਦੇ ਕੋਲ ਮੁੰਗੇਰ ਵਿੱਚ ਥਾਣਾ ਲਾਕੇ ਲੋਕਾਂ ਨੂੰ ਧੀਰਜ ਦਿੱਤੀ, ਤੇ ਰੋਂਦਿਆਂ ਦੀਆਂ ਅੱਖਾਂ ਪੂੰਝੀਆਂ। ਇਸ ਫਤੇ ਦੀ ਖਬਰ ਨੂੰ ਸੁਣਦੇ ਹੀ ਦਾਰਾਸ਼ਕੋਹ ਮਨ ਵਿੱਚ ਪ੍ਰਸਿੰਨ ਹੋਇਆ ਅਰ ਜੈਸਿੰਘ ਵੱਲ ਪਰਵਾਨਾ ਲਿਖ ਭੇਜਿਆ ਕਿ ਜੈਸਿੰਘ ਤੁਮ ਹੀ ਵਹਾਂ ਕੇ ਦੇਸ਼ੋਂ ਕਾ ਬੰਦੋਬਸਤ ਕਰੋ ਅਰ ਓਥੇ ਹੀ ਥਾਣਾ ਪਾਈ ਰੱਖੋ" ॥

"ਫੇਰ ਦੱਖਨ ਅਰ ਗੁਜਰਾਤ ਦੇ ਬੰਦੋਬਸਤ ਲਈ ਰਾਜਾ ਜਸਵੰਤ ਸਿੰਘ ਨੂੰ ਜਿਹੜਾ ਜੋਧਪੁਰ ਦਾ ਰਾਜਾ ਸੀ ਘੱਲਿਆ ਅਰ ਹੁਕਮ ਦਿੱਤਾ ਕਿ "ਦੱਖਣ ਵਿੱਚ ਜੇਕਰ

ਮੇਰਾ ਭਿਰਾਉ ਨੁਰੰਗਾ ਆਕੀ ਹੋਵੇ ਤਦ ਉਸਦੀ ਬਾਕੀ ਨਾ ਛੱਡੋ, ਅਤੇ ਮੁਰਾਦ ਬਖਸ਼ ਨਾਮੁਰਾਦ ਨੂੰ ਮੇਰੇ ਪਾਸ ਫੜਕੇ ਲੈ ਆਨਾ''। ਇਸਥੋਂ ਪਿੱਛੇ ਮਹਾਰਾਜਾ ਦੀ ਪਦਵੀ ਅਰ ਵੱਡੀ ਸੈਨਾ ਨਾਲ ਦੇਕੇ ਤੋਰਿਆ। ਜਸਵੰਤ ਸਿੰਘ ਨੇ ਜੰਗ ਤਾਂ ਨਿਸੰਗ ਹੋਕੇ ਕੀਤਾ ਪਰ ਓੜਕ ਨੂੰ ਇਸਥੋਂ ਜਸ ਵਾਲਾ ਕੰਮ ਨਾ ਹੋਇਆ। ਗੱਲਕੀ ਦੁਹਾਂ ਭਿਰਾਵਾਂ ਨੌਰੰਗੇ ਤੇ ਮੁਰਾਦ ਬਖਸ਼ ਨੇ ਏਕਾ ਕਰਕੇ ਇਸਦੇ ਅਜੇਹੇ ਦੰਦ ਖੱਟੇ ਕੀਤੇ ਕਿ ਇਹ ਰਾਜਪੂਤਾਂ ਦੀ ਸੈਨਾਂ ਸਮੇਤ ਭਾਂਜ ਖਾਕੇ ਨੱਠ ਆਇਆ,ਪਿੱਛੋਂ ਇਸਦਾ ਡੇਰਾ ਡੰਡਾ ਸਾਰਾ ਲੁੱਟਿਆ ਗਿਆ। ਹੁਣ ਇਸ ਹਾਰ ਦੇ ਸੁਣਦੇ ਹੀ ਦਾਰਾਸ਼ਕੋਹ ਦੇ ਮਾਪੇ ਮਰਗਏ ਅਤੇ ਵੱਡਾ ਨਿਰਾਸ ਹੋ ਗਿਆ। ਉਧਰ ਨੁਰੰਗੇ ਨੂੰ ਬੀ ਵੱਡੇ ਕ੍ਰੋਧ ਦੀ ਅੱਗ ਭੜਕੀ ਕਿ ਦਾਰਾ ਨੇ ਮੇਰੇ ਪਰ ਕਿਉਂ ਨਗਾਰਾ ਵਜਾਇਆ ਹੈ,ਵੱਡੀ ਸੈਨਾਂ ਲੈਕੇ ਧਾਵਾ ਕਰ ਦਿੱਤਾ ॥

ਇਧਰੋਂ ਦਾਰਾ ਦੇ ਬੀ ਛੱਕੇ ਛੁੱਟ ਗਏ ਤੇ ਸ਼ਾਹਜਹਾਂ ਆਪਣੇ ਪਿਉ ਨਾਲ ਸਲਾਹ ਕੀਤੀ ਕਿ ਜੇ ਤੁਸੀਂ ਆਖੋ ਤਦ ਮੈਂ ਬੀ ਚੜ੍ਹਾਈ ਕਰਕੇ ਉਸਦਾ ਅੱਗਾ ਰੋਕਾਂ?

ਪਾਤਸ਼ਾਹ ਨੇ ਸੁਣਦੇ ਹੀ ਸਿਰ ਫੇਰਿਆ ਅਤੇ ਕਿਹਾ ਕਿ "ਉਹ ਵੱਡਾ ਛਲੀਆ ਅਤੇ ਹਠੀਆ ਹੈ ਅਤੇ ਤੇਰਾ ਸੁਭਾਉ ਆਲ੍ਹਾ ਭੋਲਾ ਹੈ ਅਜਿਹਾ ਨਾ ਹੋਵੇ, ਕਿ ਤੂੰ ਇਸ ਹਾਲੋਂ ਬੀ ਜਾਵੇਂ ਤੂੰ ਉਸ ਨਾਲ ਪੂਰਾ ਨਹੀਂ ਉਤਰ ਸਕੇਂ ਗਾ" ਗੱਲਾਂ ਕੀ ਪਿਉ ਬਥੇਰਾ ਮਨੇ ਕਰ ਚੁੱਕਾ, ਪਰ ਭਾਵੀ ਵੱਡੀ ਬਲੀ ਹੈ ਦਾਰਾ ਨੇ ਇੱਕ ਨਾ ਮੰਨੀ ਵੱਡੇ ਵਾਜੇ ਗਾਜੇ ਨਾਲ ਚੜ੍ਹਾਈ ਕਰ ਦਿੱਤੀ, ਅਰ ਹੌਲੀ ੨ ਚੱਲ ਕੇ ਚੰਬਲ ਨਦੀ ਪਰ ਆ ਡੇਰਾ ਲਾਇਆ ॥

ਓਧਰੋਂ ਨੁਰੰਗਾ ਅਪਣੇ ਭਿਰਾਉ ਮੁਰਾਦ ਸਮੇਤ ਇਸ ਗੱਲ ਦੇ ਸੁਣਦੇ ਹੀ ਰਹ ਨਾ ਸੱਕਿਆ, ਵੱਡੇ ਦਲ ਨੂੰ ਨਾਲ ਲੈਂਦਾ ਹੀ ਬੱਦਲ ਵਾਂਙੂ ਗੱਜ ਦਾ ਹੋਇਆ ਗੋਲਿਆਂ ਦੀਵ ਰਖਾ ਕਰਣ ਲੱਗ ਪਿਆ। ਵੱਡੀ ਟੁੱਟ ਕੇ ਲੜਾਈ ਹੋਈ ਪਰ ਓੜਕ ਇਹ ਭਾਣਾ ਵਰਤਿਆ ਕਿ ਨੁਰੰਗੇ ਨੇ ਕਈ ਉਮਰਾਉ ਦਾਰਾ ਦੇ ਫਾੜ ਲੀਤੇ ਸਨ, ਇਹ ਗੱਲ ਜਾਣ ਕੇ ਦਾਰਾ ਸ਼ਕੋਹ ਨੇ ਦਿੱਲੀ ਆ ਸਾਹ ਲੀਤਾ ਅਰ ਕਿਲੇ ਵਿੱਚ ਆਕੀ ਹੋ ਬੈਠਾ। ਓਧਰੋਂ ਨੌਰੰਗੇ ਹੋਰੀਂ ਬੀ ਚੰਗੇ ਢੋਲ ਵਜਾ ਆਗਰੇ ਆ ਪਹੁੰਚੇ

ਅਰ ਓਥੇ ਪਹੁੰਚਦੇ ਹੀ ਸ਼ਾਹਜਹਾਂ ਪਿਉ ਨੂੰ ਜਿਹੜਾ ਮਾਂਦਾ ਪਿਆ ਹੋਇਆ ਸੀ, ਨਿਰਦਈ ਨੇ ਕੈਦ ਕਰਲੀਤਾ, ਅਰ ਉਸਦੀ ਕੁਝ ਭੀ ਵਡਿਆਈ ਨਾ ਰੱਖੀ। ਨਾਲੇ ਮੁਰਾਦ ਬਖਸ਼ ਆਪਣੇ ਭਿਰਾਉ ਨੂੰ ਭੀ ਇਸ ਗੱਲ ਥੋਂ ਡਰਦੇ ਮਾਰੇ, ਕਿ ਇਹ ਕਿਧਰੇ ਦਾਰਾ ਨਾਲ ਹੀ ਭਾਈਚਾਰਾ ਨਾ ਪਾ ਲਵੇ, ਫੜ ਲੀਤਾ। ਹੁਣ ਤਿੰਨੇ ਦਲ ਅਪਨੇ ਨਾਲ ਲੈਕੇ ਦਿੱਲੀ ਪੁਰ ਚੜ੍ਹਾਈ ਕੀਤੀ। ਜਦ ਦਾਰਾ ਨੇ ਨੌਰੰਗੇ ਦਾ ਨਗਾਰਾ ਸੁਣਿਆ ਤੇ ਮਨ ਵਿੱਚ ਕੰਘੀ ਮਾਰੀ, ਜੋ ਮਤਾਂ ਮੈਨੂੰ ਦਿੱਲੀ ਦੇ ਉਮਰਾਉ ਉਸ ਨਾਲ ਮਿਲਕੇ ਫੜਾ ਨਾ ਦੇਣ, ਪੰਜ ਹਜ਼ਾਰ ਜੁਆਨ ਅਤੇ ਮਾਲ ਧਨ ਤੇ ਜਵਾਹਰਾਤ ਲੈਕੇ ਨਿਕਲ ਚੱਲਿਆ ਅਰ ਪੰਜਾਬ ਵੱਲ ਮੂੰਹ ਕੀਤਾ॥

ਓਧਰੋਂ ਔਰੰਗਜ਼ੇਬ ਦੀ ਡੌਂਡੀ ਫਿਰ ਗਈ ਕਿ ਕੋਈ ਦਾਰਾਸ਼ਕੋਹ ਦਾ ਆਦਰ ਸੱਤਕਾਰ ਨਾ ਕਰੇ, ਨਹੀਂ ਤਾਂ ਉਸ ਨਾਲ ਬੁਰਾ ਸਲੂਕ ਕੀਤਾ ਜਾਊ। ਹੁਣ ਦਾਰਾ ਵਿਚਾਰਾ ਦੇਸ ਬਿਦੇਸ ਲੱਗਾ ਭਟਕਣ, ਕੋਈ ਚਾਰਾ ਨਾ ਚੱਲ ਸੱਕਿਆ। ਤਦ ਕੀਰਤਪੁਰ ਵਿਖੇ ਗੁਰੂ

ਹਰਿਰਾਇ ਜੀ ਦੀ ਕੀਰਤ ਸੁਣਕੇ ਆ ਡੇਰਾ ਲਾਇਆ। ਇੱਕ ਤਾਂ ਇਸ ਨੇ ਆਪ ਹੀ ਪਰੀਛਾ ਕੀਤੀ ਹੋਈ ਸੀ ਕਿ ਗੁਰੂ ਹਰਿਰਾਇ ਜੀ ਦੀ ਇੱਕ ਹਰੀੜ ਥੋਂ ਕਈ ਵਰ੍ਹਾਂ ਦੀ ਢਿੱਡ ਪੀੜ ਹੱਟ ਗਈ ਸੀ, ਦੂਜੇ ਮੀਆਂਮੀਰ ਜੀ ਆਪਣੇ ਪੀਰ ਪਾਸੋਂ ਸ੍ਰੀ ਗੁਰੂ ਨਾਨਕ ਦੇਵ ਦੀ ਗੱਦੀ ਦੀ ਵੱਡੀ ਸੋਭਾ ਸੁਣੀ ਹੋਈ ਸੀ, ਇਸ ਲਈ ਗੁਰੂ ਜੀ ਦੇ ਚਰਨ ਫੜਕੇ ਬੇਨਤੀ ਕੀਤੀ ਕਿ "ਗ਼ਰੀਬ ਨਿਵਾਜ਼ ਜੀ ਆਪ ਵੱਡੇ ਆਰਫ ਤੇ ਰੱਬ ਦੀ ਪਾਕਜ਼ਾਤ ਹੋ ਮਿਰਹ ਕਰਕੇ ਮੈਨੂੰ ਨਜਾਤ ਬਖਸ਼ੀਏ, ਮੈਂ ਆਪਣੇ ਮੁਰਸ਼ਦ ਮੀਆਂਮੀਰ ਪਾਸੋਂ ਵੱਡੀ ਤਾਰੀਫ ਸੁਣੀ ਸੀ ਹਰਦਮ ਦੀਦਾਰ ਦੀ ਖ੍ਵਾਹਸ਼ ਰਹਿੰਦੀ ਸੀ ਪਰ ਪਾਦਸ਼ਾਹੀ ਕੰਮਾਂ ਵਿੱਚੋਂ ਫੁਰਸਤ ਨਹੀਂ ਹੁੰਦੀ ਸੀ । ਭਾਵੇਂ ਮੈਂ ਇਸ਼ ਪਾਤਸ਼ਾਹੀ ਦੇ ਜੰਜਾਲਾਂ ਥੋਂ ਨਫਰਤ ਰੱਖਦਾ ਸਾਂ ਲੇਕਨ ਬਾਪ ਕਾ ਹੁਕਮ ਮੈਂ ਨ ਮੋੜ ਸਕਾ, ਲਾਚਾਰ ਹੋਕੇ ਕਬੂਲ ਕੀਆ। ਉਸਕਾ ਨਤੀਜਾ ਯਹ ਹੂਆ ਕਿ ਇਸ ਵਕਤ ਭਾਈ ਮੇਰੇ ਪੀਛੇ ਪੜਾ ਹੂਆ ਹੈ ਔਰ ਮੁਝੇ ਕਤਲ ਕੀਆ ਚਾਹਤਾ ਹੈ,ਆਪ ਫਜ਼ਲ ਕੀਜੀਏ, ਮੁਝੇ ਜ਼ਿੰਦਗੀ

ਕਾ ਕੁਛ ਗ਼ਮ ਨਹੀਂ ਹੈ ਲੇਕਨ ਦੋਜ਼ਖ ਕੀ ਆਗ ਸ਼ੇ ਜਿਸਕਾ ਮੁਝੇ ਹਰਦਮ ਗ਼ਮ ਹੈ,ਬੰਦੇ ਕੋ ਬਚਾ ਲੀਜੀਏ, ਅਰ ਮੁਝੇ ਆਪਣਾ ਮੁਰੀਦ ਜਾਣੀਏ ॥

ਗੁਰੂ ਹਰਿ ਰਾਇ ਜੀ ਵੱਡੇ ਦਯਾਲੂ ਸੁਭਾਉ ਸਨ ਸੁਣਕੇ ਵੱਡੇ ਰਾਜ਼ੀ ਹੋਏ ਅਤੇ ਨੌਰੰਗੇ ਦਾ ਕੁਝ ਡਰ ਨਾ ਕੀਤਾ। ਨਿਓਟਿਆਂ ਦੀ ਓਟ, ਨਿਮਾਣਿਆਂ ਦੇ ਮਾਣ ਪ੍ਰਣ ਨੂੰ ਪੂਰਣ ਕੀਤਾ ॥

"ਜਨ ਪਰਉਪਕਾਰੀ ਆਏ । ਜੀਅਦਾਨ ਦੇ ਭਗਤੀ ਲਾਇਨ ਹਰਿ ਸਿਉ ਲੈਣ ਮਿਲਾਏ"

ਨਦੀ ਦੇ ਕੰਢੇ ਦੇ ਘਾਸ ਦਾ ਇਹ ਸੁਭਾਉ ਹੈ ਕਿ ਜਿਹੜਾ ਡੁੱਬਦਾ ਆਦਮੀ ਉਸ ਨੂੰ ਹੱਥ ਪਾ ਬੈਠੇ ਜਾਂ ਤਾਂ ਉਸ ਨੂੰ ਰੱਖ ਲਊ ਨਹੀਂ ਤਾਂ ਆਪ ਬੀ ਨਾਲ ਹੀ ਟੁਰ ਪਊ ॥

ਹੁਣ ਕਈਕੁ ਗੱਲਾਂ ਦੇ ਪਿੱਛੋਂ ਗੁਰੂ ਜੀ ਨੇ ਉਸ ਨੂੰ ਸੱਤਿ ਨਾਮ ਦਾ ਉਪਦੇਸ਼ ਦੇਕੇ ਉਪਦੇਸ਼ ਕੀਤਾ ਕਿ ਐ ਦਾਰ, ਇਹ ਦੁਨੀਆ ਦਾ ਭਾਈਚਾਰਾ ਚੰਦ ਰੋਜ਼ ਦਾ ਹੈ, ਇਸ ਪੁਰ ਭਰੋਸਾ ਨਾ ਕਰ। ਇਸ ਖਿਨ ਭੰਗਰ ਦੁਨੀਆ ਦੇ

ਵਾਸਤੇ ਜਿਹੜਾ ਪੁਰਖ ਅਪਨਾ ਆਪ ਗੁਆ ਬੈਠਦਾ ਹੈ ਓਹ ਸਿਆਣਾ ਨਹੀਂ ਗਿਣਿਆ ਜਾਂਦਾ । "ਮਾਈ ਮਾਇਆ ਛਲ । ਤ੍ਰਿਣ ਕੀ ਅਗਨ ਮੇਘ ਕੀ ਸਾਇਆ ਗੋਬਿੰਦ ਭਜਨ ਬਿਨ ਹੜ ਕਾ ਜਲ" ॥

"ਇਹ ਜੁਦੁਨੀਆ ਸਿਹਰ ਮੇਲਾ ਦਸਤ ਗੀਰੀਨਾਹਿ"

ਇਹ ਦੁਨੀਆ ਦਾ ਤਮਾਸ਼ਾ ਜਾਦੂਗਰੀ ਦਾ ਮੇਲਾ ਹੈ, ਕੋਈ ਕਿਸੇ ਦੀ ਬਾਂਹ ਪਕੜਨ ਵਾਲਾ ਨਹੀਂ ਹੈ ॥

ਇਹ ਮਾਇਆ ਰਾਜਿਆਂ ਦੀ ਭ੍ਰਿਕੁਟੀ ਰੂਪ ਕੁਟੀ ਵਿਖੇ ਆਉਣ ਜਾਣ ਦੇ ਵਪਾਰ ਵਿੱਚ ਵੇਸ੍ਵਾ ਵਾਂਙੂ ਪਈ ਵਿਚਰਦੀ ਹੈ, ਅਰਥਾਤ ਕਦੀ ਅੰਦਰ ਕਦੀ ਬਾਹਰ ਪਈ ਫਿਰਦੀ ਹੈ ॥

ਹੁਣ ਜੋ ਤੂੰ ਕਿਹਾ ਹੈ, ਕਿ "ਨੌਰੰਗਾ ਮੈਨੂੰ ਕਤਲ ਕੀਤਾ ਚਾਹੁੰਦਾ ਹੈ" ਸੋ ਕਤਲਵਾ ਨਾ ਕਤਲ ਹੋਣਾ ਅੰਨ-ਮਯ ਕੋਸ਼ ਅਰਥਾਤ ਦੇਹ ਦਾ ਧਰਮ ਹੈ, ਤੂੰ ਅੰਨਮਯ, ਪ੍ਰਾਣਮਯ, ਮਨੋਮਯ, ਵਿੱਗਯਾਨਮਯ, ਆਨੰਦਮਯ, ਇਨ੍ਹਾਂ ਪੰਜਾਂ ਕੋਸ਼ਾਂ ਦਾ ਸਾਖੀ ਆਤਮਾ ਰੂਪ ਹੈਂ, ਕਿਉਂ ਜੋ ਮੇਰੀ ਦੇਹ ਸਖੀ ਨਹੀਂ, ਮੇਰੇ ਪ੍ਰਾਣ ਔਖੇ ਹਨ, ਮੇਰਾ ਮਨ

ਰੰਗਾ ਗਿਆ ਹੈ, ਮੈਨੂੰ ਫਲਾਣਾ ਸੁਪਨਾ ਆਇਆ, ਮੈਂ ਅੱਜ ਵੱਡੇ ਆਨੰਦ ਨਾਲ ਸੁੱਤਾ ਕਿ ਮੈਨੂੰ ਕੁਝ ਖਬਰ ਨਾ ਰਹੀ। ਇਸ ਪ੍ਰਕਾਰ ਪੰਜਾ ਕੋਸ਼ਾਂ ਦਾ ਅਨਭਵ ਅਤੇ ਮਨੌਤ ਕਰਨ ਵਾਲਾ ਆਤਮਾ ਇਨ੍ਹਾਂ ਥੋਂ ਅੱਡ ਹੈ ਸੋ ਤੇਰਾ ਰੂਪ ਹੈ" ॥

ਆਤਮਾ ਨੂੰ ਕੋਈ ਸ਼ਸਤ੍ਰ ਨਹੀਂ ਕੱਟਦਾ ਨਾ ਪੌਣ ਹੀ ਸੁਕਾ ਸੱਕਦਾ ਹੈ। ਜਿਸ ਭਾਂਤ ਕੋਈ ਪੁਰਖ ਪੁਰਾਣੇ ਕੱਪੜੇ ਛੱਡਕੇ ਨਵੇਂ ਪਹਰ ਲੈਂਦਾ ਹੈ ਇਸੇ ਪ੍ਰਕਾਰ ਆਤਮਾ ਇੱਕ ਦੇਹ ਨੂੰ ਛੱਡਕੇ ਦੂਜੀ ਦੇਹ ਧਾਰਨ ਕਰ ਲੈਂਦਾ ਹੈ" ਇਸ ਲਈ ਤੂੰ ਮੌਤ ਦੀ ਕੁਝ ਚਿੰਤਾ ਨਾ ਕਰ, ਜੋ ਰਾਜਿਆਂ ਦਾ ਧਰਮ ਹੈ ਸੋ ਕਰ। ਪ੍ਰਜਾ ਪਾਲਣ ਵਾਸਤੇ ਸੰਗ੍ਰਾਮ ਕਰਨਾ ਅਤੇ ਸ਼ਤਰੂਆਂ ਦਾ ਸੰਘਾਰ ਕਰਨਾ ਸੂਰਮਿਆਂ ਦਾ ਧਰਮ ਹੈ। ਜੇ ਫਤੇ ਹੋਈ ਤਦ ਪ੍ਰਿਥਵੀ ਦਾ ਰਾਜ ਹੱਥ ਲੱਗੂ, ਜੇ ਸਾਹਮਣੇ ਹੋਕੇ ਮੋਏ ਤਦ ਸੁਰਗ ਪ੍ਰਾਪਤ ਹੋਊ, ਦੋਹੀਂ ਹੱਥੀਂ ਲੱਡੂ ਹਨ, ਚਿੰਤਾ ਨੂੰ ਛੱਡ ਅਰ ਮਨੋਂ ਕਰਤਾਰ ਦੇ ਭਾਣੇ ਪੁਰ ਸ਼ਾਕਰ ਰਹੁ, ਅਰ ਸਰੀਰ ਕਰਕੇ ਪੁਰਖਾਰਥ ਬੀ ਕਰ।

ਅਰ ਅਸੀਂ ਬੀ ਤੇਰੀ ਥੋੜੀ ਬਹੁਤ ਸਹਾਇਤਾ ਕਰਾਂਗੇ ਅੱਗੇ ਜੋ ਕਰਤਾਰ ਨੇ ਰਚ ਰੱਖੀ ਹੈ ਸੋਈ ਹੋਊ ॥

ਇਹ ਬਚਨ ਸੁਣਕੇ ਦਾਰਾਸ਼ਕੋਹ ਨੇ ਬੇਨਤੀ ਕੀਤੀ, ਕਿ ਹਜ਼ੂਰ ਦੀ ਕ੍ਰਿਪਾ ਨਾਲ ਮੈਨੂੰ ਗਯਾਨ ਹੋ ਗਿਆ ਹੈ ਅਰ ਮੈਂ ਯਥਾ ਸ਼ਕਤ ਪੁਰਖਾਰਥ ਭੀ, ਜੋ ਰਾਜਿਆਂ ਦਾ ਧਰਮ ਹੈ,ਨਹੀਂ ਛੱਡਾਂਗਾ। ਇਹ ਕਹਿੰਦੇ ਹੀ ਦਾਰਾ ਸ਼ਕੋਹ ਨੇ ਆਪਣੇ ਡੇਰੇ ਜਾਕੇ ਰਾਤ ਵਿਸ੍ਰਾਮ ਕੀਤਾ,ਅਤੇ ਅਗਲੀ ਝਲਾਂਘ ਸਤਿਗੁਰੂ ਜੀ ਪਾਸੋਂ ਵਿਦਯਾ ਲੈਕੇ ਲਹੌਰ ਨੂੰ ਡੇਰਾ ਕੂਚ ਕੀਤਾ। ਗੁਰੂ ਜੀ ਨੇ ਤਰਸ ਖਾਕੇ ਆਪਣੇ ੨੨ ਸੌ ਘੋੜ ਚੜ੍ਹਿਆਂ ਨੂੰ ਹੁਕਮ ਦਿੱਤਾ, ਉਨ੍ਹਾਂ ਨੇ ਇੱਕ ਦੋ ਦਿਨ ਤੀਕ ਸ਼ਾਹੀ ਫੌਜ ਨੂੰ ਬਿਆਸਾ ਦੇ ਕੰਢੇ ਰੋਕੀ ਰੱਖਿਆ। ਓਧਰੋਂ ਦਾਰਾ ਨੇ ਥੋੜੇ ਹੀ ਦਿਨਾਂ ਵਿੱਚ ਲਾਹੌਰ ਪਹੁੰਚ ਕੇ ਕਿਲੇ ਵਿਖੇ ਜਾ ਝੰਡਾ ਗੱਡਿਆ, ਅਤੇ ਯੁੱਧ ਦਾ ਸਮਾਨ ਚੰਗਾ ਕੀਤਾ ॥

ਇੱਥੇ ਅਸੀਂ ਹੁਣ ਸੰਖੇਪ ਨਾਲ ਲਿਖਦੇ ਹਾਂ ਕਿ ਦਾਰਾ ਦੇ ਮਗਰ ਨੌਰੰਗੇ ਦਾ ਬੀ ਲਸ਼ਕਰ ਅਜਿਹਾ ਹੱਥ ਧੋਕੇ ਪਿਆ, ਕਿ ਉਹ ਲਾਹੌਰੋਂ ਮੁਲਤਾਨ, ਮੁਲ-

ਤਾਨੋਂ ਢੱਠੇ ਭੱਖਰ,ਫੇਰ ਓਥੋਂ ਗੁਜਰਾਤ ਤੋੜੀ ਬੀ ਗਿਆ, ਪਰ ਦਲਾਂ ਨੇ ਭੀ ਪਿੱਛਾ ਨਾ ਛੱਡਿਆ । ਓੜਕ ਜਦ ਕੁਝ ਵਾਹ ਨਾ ਚੱਲੀ, ਤਦ ਦਾਰਾ ਸ਼ਕੋਹ ਪਰਮਹੰਸ ਹੋਕੇ ਵਿਚਰਨ ਲੱਗਾ। ਪਰ ਪਾਪਆਤਮਾ ਨੌਰੰਗੇ ਨੇ ਕੈਦ ਕਰ ਹੀ ਲੀਤਾ ਅਤੇ ਬਾਹਲੇ ਮੁਲਵਾਣਿਆਂ ਦੀ ਹੱਥੀਂ ਸਨਦਾਂ ਲਿਖਵਾਕੇ ਵਿਚਾਰੇ ਦਾਰੇ ਦਾ ਸਿਰ ਕਟਵਾ ਦਿੱਤਾ ॥

ਪਰੰਤੂ ਗੁਰੂ ਸ੍ਰੀ ਹਰਿਰਾਇ ਜੀ ਦੇ ਉਪਦੇਸ਼ ਨੇ ਭੀ ਉਸਦੇ ਮਨ ਵਿੱਚ ਅਜਿਹਾ ਅਸਰ ਕੀਤਾ ਸੀ ਕਿ ਉਸਨੇ ਮਰਦੇ ਦਮ ਤੀਕ ਸੀ ਨਾ ਕੀਤੀ ਭੀ ਸੀ, ਆਪਣੇ ਆਪ ਨੂੰ ਪੰਜ ਕੋਸ਼ਾਂ ਥੋਂ ਭਿੰਨ ਅਤੇ ਪੱਕਾ ਵੇਦਾਂਤੀ ਬਣਿਆ ਰਿਹਾ । ਇੱਥੇ ਪਰੰਪਰਾ ਸਾਖੀ ਕਰਕੇ ਕਹਿੰਦੇ ਹਨ ਕਿ ਇੱਕ ਦਿਨ ਦਾਰਾ, ਜਿਸ ਦੀਆਂ ਕੈਦ ਵਿੱਚ ਮੁਸ਼ਕਾਂ ਬੱਧੀਆਂ ਹੋਈਆਂ ਸਨ, ਛੋਲਿਆਂ ਦੀ ਪੈਲੀ ਵਿੱਚ ਲਘੂ ਸ਼ੰਕਾ ਦੇ ਬਹਾਨੇ ਗਿਆ, ਓੱਥੇ ਭੁੱਖ ਦੇ ਹਾੜਥੇ ਨਾਲ ਮੂੰਹ ਨਾਲ ਛੋਲਿਆਂ ਦੀ ਪੱਲ੍ਹੀ ਤੋੜਕੇ ਖਾਧੀ ਹੁਣ ਜਾਤਾ ਕਿ "ਸੁਲਤਾਨਾ ਘਾਹ ਚਰਾਇਦਾ" ਇਹ ਬਾਬੇ

ਦਾ ਵਾਕ ਸੱਤ ਹੈ ਕਿ ਪਾਤਸ਼ਾਹ ਬੀ ਘਾਹ ਖਾਂਦੇ ਹਨ ਮੈਂ ਤਾਂ ਇਸਨੂੰ ਗੱਪ ਹੀ ਸਮਝ ਦਾ ਸੀ ॥

# ੧੦ ਧਿਆਉ ।

## ਔਰੰਗਜ਼ੇਬ ਦਾ ਜ਼ੁਲਮ ।

ਹੁਣ ਔਰੰਗਜ਼ੇਬ ਦਾ ਕੋਈ ਸ਼ਤ੍ਰੂ ਨਾ ਰਿਹਾ, ਤਖ਼ਤ ਪੁਰ ਬੈਠ ਨਿਕੰਟਕ ਰਾਜ ਕਰਣ ਲਗਾ ਦੋ ਭਿਰਾਉ ਕੈਦ ਕਰ ਲੀਤੇ, ਅਰ ਵੱਡੇ ਭਾਈ ਦਾਰਾਸ਼ਕੋਹ ਦਾ ਮੁਸ਼ਕ ਬੀ ਨਾ ਛੱਡਿਆ । ਹੁਣ ਹਿੰਦੂ ਧਰਮ ਦੀ ਜੜ੍ਹ ਉਖੇੜਨ ਦੇ ਮਗਰ ਪਿਆ ਚਾਹਿਆ, ਕਿ ਮਹੰਮਦ ਦਾ ਮਤ ਸਾਰੇ ਫੈਲ ਜਾਵੇ । ਪੁਸਕਰ, ਜਿਹੜਾ ਹਿੰਦੂਆਂ ਦਾ ਵੱਡਾ ਤੀਰਥ ਸੀ, ਪੁਰਵਾ ਦਿੱਤਾ । ਅਜਮੇਰ ਵਿਖੇ ੧੧ ਸੌ ਮੰਦਰ ਡਿਗਾਵਾ ਦਿੱਤੇ । ਠਾਕਰ ਦੁਆਰੇ ਢਹਾਕੇ ਮਸੀਤਾਂ ਬਣਨ ਦਾ ਹੁਕਮ ਦਿੱਤਾ । ਕਾਸ਼ੀ ਆਦ ਤੀਰਥਾਂ ਵਿੱਚ ਬੀ ਜਿਨੀਂ ਕੁ ਵਾਹ ਲੱਗੀ ਜੰਞੂ ਤਿਲਕ ਤੁੜ-ਵਾਏ । ਜੇ ਜ਼ੁਲਮ ਸਾਰਾ ਲਿਖਣ ਲਗੀਏ ਤਦ ਵੱਡਾ

ਗਰੇਬ ਬਣ ਜਾਂਦਾ ਹੈ ਇਸ ਲਈ ਉਸਨੂੰ ਛੱਡਕੇ ਕਥਾ ਦਾ ਪ੍ਰਸੰਗ ਲਿਖਦੇ ਹਾਂ ॥

ਨੌਰੰਗਾ ਇੱਕ ਤਾਂ ਅੱਗੇ ਹੀ ਜ਼ਾਲਮ ਸੀ ਦੂਜਾ ਗੁਰੂ ਹਰਿਰਾਇ ਜੀ ਨੇ ਜੋ ਦਾਰਾਸ਼ਕੋਹ ਨੂੰ ਸ਼ਰਣ ਦਿੱਤੀ ਸੀ, ਉਹ ਸੁਣਕੇ ਵੱਡਾ ਲਾਲੋ ਲਾਲ ਹੋਕੇ ਗੁਰੂ ਜੀ ਦੇ ਆਪਣੇ ਪਾਸ ਬੁਲਾਉਣ ਦੀ ਸਲਾਹ ਕੀਤੀ। ਤੇ ਨਾਲੇ ਮੁਲਵਾਨਿਆਂ ਨੇ ਭੀ ਖੋਟੀ ਪੱਟੀ ਪੜ੍ਹਾਈ ਕਿ ਗੁਰੂ ਹਰਿਰਾਇ ਜੀ ਨੂੰ ਜਿੱਥੋਂ ਤੀਕ ਕਾਬੂ ਨਾ ਕਰੋਗੇ ਮੁਸਲਮਾਨੀ ਮਤ ਦਾ ਪ੍ਰਚਾਰ ਹੋਣਾ ਵੱਡਾ ਔਖਾ ਹੈ ਕਿਉਂ ਜੋ ਉਹ ਹਿੰਦੂਆ ਦਾ ਗੁਰੂ ਅਰ ਕਰਾਮਾਤ ਦਾ ਧਨੀ ਹੈ, ਅਰ ਉਸ ਨੂੰ ਧਨ ਦੌਲਤ ਦੀ ਭੀ ਕਮੀ ਨਹੀਂ ਹੈ। ਲੋਕ ਲੱਖਾਂ ਭੇਟਾ ਚੜ੍ਹਾਉਂਦੇ ਹਨ ਅਰ ਮਨਚਿੰਦੇ ਫਲ ਪਾਉਂਦੇ ਹਨ। ਉਨ੍ਹਾਂ ਨੂੰ ਬੁਲਾਕੇ ਕਰਾਮਾਤ ਦੇਖੋ, ਨਹੀਂ ਤਾਂ ਆਪਣੀ ਸ਼ਰਾ ਵਿੱਚ ਲੈ ਆਓ। ਇੱਕ ਗੁਰੂ ਦੇ ਕਾਬੂ ਕੀਤਿਆਂ ਲੱਖਾਂ ਹਿੰਦੂ ਸਾਡੇ ਵੱਸ ਹੋ ਜਾਨਗੇ ਜਿਹੜਾ ਵੈਰੀ ਦਾ ਮਿੱਤ੍ਰ ਹੋਵੇ, ਉਹ ਭੀ ਵੈਰੀ ਹੀ ਸਮ-ਝਣਾ ਜੋਗ ਹੈ, ਕਿਉਂ ਜੋ ਦਾਰਾ ਨਾਲ ਗੁਰੂ ਹਰਿਰਾਇ

ਦਾ ਮੇਲ ਸੀ ਇਸ ਲਈ ਉਹ ਆਪ ਦੇ ਕਦ ਮਿੱਤ੍ਰ ਹਨ ॥

ਇਤਯਾਦ ਖੋਟੀਆਂ ਮੱਤਾਂ ਨਾਲ ਨੌਰੰਗੇ ਦਾ ਮਨ ਵਿਗੜ ਗਿਆ ਅਰ ਪਰਵਾਨੇ ਵਿੱਚ ਉਲਾਮਾਂ ਲਿਖਵਾ ਭੇਜਿਆ। ਉਸ ਵਿਖੇ ਲਿਖਯਾ ਕਿ"ਆਪ ਨੇ ਦਾਰਾ ਦੀ ਵੱਡੀ ਮਦਦ ਕੀਤੀ, ਫਕਰਾਂ ਨੂੰ ਤਾਂ ਸ਼ਤ੍ਰ ਮਿੱਤ੍ਰ ਬਰਾਬਰ ਹਨ, ਫੇਰ ਇਹ ਗੱਲ ਕਿਉਂ ਹੋਈ। ਮੈਂ ਤਾਂ ਉਸਨੂੰ ਮਰਵਾ ਹੀ ਸੱਟਿਆ ਆਪਦੀ ਕੀ ਸਹਾਇਤਾ ਗਿਣੀ ਗਈ। ਅੱਛਾ ਜੋਹੋਈ ਸੋ ਹੋਈ । ਹੁਣ ਆਪ ਸਾਨੂੰ ਆ ਮਿਲੋ, ਹਮ ਤਖ਼ਤ ਪਰ ਇਕਬਾਲਮੰਦ ਹੈਂ ਮਗਰ ਆਪਕੇ ਦੇਖਨੇ ਕੀ ਵੱਡੀ ਲਾਲਸਾ ਹੈ ਆਪ ਆਲਸ ਕੋ ਛੋੜਕੇ ਆਈਏ,ਹਮ ਕੋ ਦੀਦਾਰ ਕਾ ਸ਼ੌਕ ਹੈ"॥

ਸ੍ਰੀ ਹਰਿ ਰਾਇ ਜੀ ਇਸ ਪਰਵਾਨੇ ਨੂੰ ਸੁਣਕੇ ਪਰਵਾਨ ਨਾ ਕੀਤਾ। ਇਸ ਦਾ ਉੱਤ੍ਰ ਲਿਖਵਾ ਘੱਲਿਆ ਕਿ " ਸਾਡਾ ਆਪ ਜ਼ੋਰਾਵਰ ਕੁਝ ਕੰਮ ਨਹੀਂ ਹੈ,ਨਾਹੀਂ ਸਾਨੂੰ ਕੁਝ ਲਾਲਸਾ ਹੈ ਨਾ ਤੁਹਾਡਾ ਅਸਾਂ ਕੁਝ ਦੇਣਾ ਹੈ, "ਦਰਵੇਸ਼ ਰਾ ਬਦੌਲਤ ਦੁਨਿਆਂ ਚਿ ਹਾਸਲਸਤ। ਮਾ

ਮੇਜ਼ਨੇਮ ਆਤਸ਼ੇ ਅਸਬਾਬ ਦੋ ਜਹਾਂ ਰਾ"। ਅਰਥਾਤ ਰੱਬ ਦੇ ਦਰਵੇਸ਼ਾਂ ਨੂੰ ਦੁਨਿਆਂ ਨਾਲ ਕੀ ਨਫਾ ਹੈ,ਹਮ ਦੋ ਜਹਾਨਾਂ ਦੇ ਅਸਬਾਬ ਨੂੰ ਅੱਗ ਵਿੱਚ ਫੈਂਕਦੇ ਹਾਂ। ਦਾਰਾ ਨੂੰ ਅਸਾਂ ਦੀਨ ਦੀ ਅਟਲ ਪਦਵੀ ਦੇ ਦਿੱਤੀ ਹੈ, ਹੁਣ ਓਹ ਬਹਿਸ਼ਤ ਵਿਖੇ ਮੌਜ ਕਰ ਰਿਹਾ ਹੈ,ਜੇ ਪ੍ਰਤੀਤ ਨਹੀਂ ਤੇ ਇੱਕ ਸਾਰਾ ਦਿਨ ਦਾਰਾ ਦਾ ਧਿਆਨ ਕਰਕੇ ਰਾਤ ਸੌਂ ਜਾਓ ਸੌਣ ਤੋਂ ਆਪੇ ਮਲੂਮ ਹੋਜਾਊ ਕਿ ਕੀ ਗੱਲ ਹੈ ॥

ਲਿਖਿਆ ਹੈ ਕਿ ਇੱਕ ਰਾਤ ਗੁਰੂ ਜੀ ਦਾ ਵਾਕ ਸੱਚਾ ਹੋਇਆ, ਔਰੰਗਜ਼ੇਬ ਸੁਫਨੇ ਵਿੱਚ ਕੀ ਦੇਖਦਾ ਹੈ ਕਿ ਦਾਰਾ ਤਖ਼ਤ ਪੁਰ ਬੈਠਾ ਹੈ ਵਜ਼ੀਰ ਦੀਵਾਨ ਅਤੇ ਨੌਕਰ ਚਾਕਰ ਖੜੇ ਹਨ, ਸੁਨਹਿਰੀ ਤਾਜ ਸਿਰ ਪਰ ਫੱਬ ਰਿਹਾ ਹੈ । ਅਤੇ ਆਪ ਔਰੰਗਜ਼ੇਬ ਚੰਡਾਲ ਦੇ ਭੇਖ ਵਿੱਚ ਮੈਲੇ ਕਪੜੇ ਪਹਿਨੀ ਵਿਸ਼੍ਟਾ ਦਾ ਟੋਕਰਾ ਸਿਰ ਪੁਰ ਲਈ ਟਹਿਲ ਕਰ ਰਿਹਾ ਹੈ । ਉੱਤੋਂ ਮੀਂਹ ਕਹਿੰਦਾ ਹੈ "ਮੈਂ ਅੱਜ ਹੀ ਹਾਂ" ਤੇ ਟੋਕਰੇ ਵਿੱਚੋਂ ਵਿਸ਼੍ਟਾ ਡਿੱਗ ਕੇ ਮੂੰਹ ਪੁਰ ਪੈ ਰਿਹਾ ਹੈ । ਇੱਕ

ਆਦਮੀ ਨੇ ਅਜਿਹਾ ਡੰਡਾ ਮਾਰਿਆ ਕਿ ਨੌਰੰਗਾ ਮੂੰਹ ਪਰਨੇਂ ਡਿੱਗ ਪਿਆ। ਹੁਣ ਅਚਾਨਕ ਅੱਖਾਂ ਖੁਲ੍ਹ ਗਈਆਂ ਅਤੇ ਵਿਚਾਰਣ ਲੱਗਾ ਕਿ ਗੁਰੂ ਜੀ ਨੇ ਮੈਨੂੰ ਇਹ ਸੁਫਨਾ ਦੱਸਿਆ,ਅਤੇ ਮੈਨੂੰ ਵੱਡਾ ਡਰਾਇਆ ਹੈ,ਕੀ ਹੋਇਆ ਮੈਂ ਭੀ ਹੁਣ ਘੱਟ ਨਹੀਂ ਕਰਾਂਗਾ,ਹੁਣ ਸਿੱਧੀ ਤਰ੍ਹਾਂ ਨਾਲ ਸੈਨਾਂ ਘੱਲਕੇ ਫੜ ਮੰਗਵਾਵਾਂਗਾ ॥

ਦੇਖੋ ਗੁਰੂ ਜੀ ਦੀ ਸਿੱਖਯਾ ਸੱਪ ਦੇ ਦੁੱਧ ਵਾਂਗੂੰ ਜ਼ਹਿਰ ਹੋਕੇ ਨਿਕਲੀ। ਅਗਲੇ ਭਲਕ ਇੱਕ ਉਮਰਾਓ ਨੂੰ ਬੁਲਾਕੇ ਹੁਕਮ ਦਿੱਤਾ,ਕਿ ਗੁਰੂ ਹਰਿਰਾਇ ਜੀ ਨੂੰ ਜੇਕਰ ਸਿੱਧੀ ਤਰ੍ਹਾਂ ਨਾ ਆਵੇ ਤਾਂ ਫੜਕੇ ਲੈ ਆਓ। ਜੇ ਲੜਾਈ ਕਰੇ ਤਦ ਮੇਰੀ ਵੱਲ ਲਿਖੀਂ ਮੈਂ ਹੋਰ ਫੌਜ ਤੇ ਦਾਰੂ ਸਿੱਕਾ ਘੱਲਾਂਗਾ''ਇਹ ਸੁਣਦੇ ਹੀ ਉਮਰਾਓ ਮੁੱਛਾਂ ਨੂੰ ਤਾਓ ਦੇਕੇ ਤੁਰ ਪਿਆ,ਪਰ ਮਨ ਦੀ ਮਨ ਹੀ ਰਹੀ ਕਿਉਂ ਜੋ ਰਾਹ ਵਿੱਚ ਹੀ ਇੱਕ ਰਾਤ ਕੱਚੇ ਮਾਸ ਦੇ ਖਾ ਬੈਠਣ ਦੇ ਕਾਰਣ, ਬਦਹਜ਼ਮੀ ਦੀ ਮਾਂਦਗੀ ਨਾਲ ਮਰ ਗਿਆ। ਗੱਲ ਕੀ ਤਿੰਨ ਉਮਰਾਓ ਵੱਡੇ ਚਾਉ ਨਾਲ ਘੱਲੇ, ਪਰ ਤਿੰਨੇ ਹੀ ਮੁਰਾਦ ਨੂੰ ਨਾ ਪਹੁੰਚੇ, ਰਾਹ ਵਿੱਚ

ਹੀ ਭੜਥਾ ਹੋਕੇ ਜਮ ਦੇ ਰਾਹ ਪੈ ਗਏ। ਇੱਕ ਵਾਰ ਦਿੱਲੀ ਥੋਂ ਵੱਡੀ ਸੰਗਤ ਨੇ ਆਕੇ ਵੱਡੀਆਂ ਭੇਟਾਂ ਰੱਖਕੇ ਪ੍ਣਾਮ ਕੀਤੀ ਅਰ ਬੇਨਤੀ ਕੀਤੀ ਕਿ ਗ਼ਰੀਬ ਨਿਵਾਜ਼ ਪਾਤਸ਼ਾਹ ਨੇ ਤਾਂ ਘੱਟ ਨਹੀਂ ਕੀਤੀ ਪਰ ਇੱਥੋਂ ਤੀਕ ਤਾਂ ਕੋਈ ਵਿਘਨ ਨਹੀਂ ਹੋਇਆ, ਪਰ ਸਾਡਾ ਵੱਡਾ ਮਨ ਡਰਦਾ ਹੈ ਕਿ ਆਪ ਦਾ ਵਾਲ ਵਿੰਗਾ ਨਾ ਹੋਵੇ॥

ਗੁਰੂ ਜੀ ਬਚਨ ਕੀਤਾ "ਸਿੱਖੋ ਧੀਰਜ ਰੱਖੋ ਸਾਡੇ ਪਿਤਾਮਾਂ ਜੀ ਦਾ ਬਚਨ ਹੈ ਕਿ ਤੁਹਾਡੇ ਪਾਸ ਜੋ ਵਿਘਨ ਆਊ ਅੱਗ ਦੇ ਕੋਲ ਗੜੇ ਵਾਂਗੂੰ ਤਾਬੜਤੋੜ ਗਲ ਜਾਊ॥

"ਸਰਬ ਜਗਤ ਕੋ ਧਨੀ ਕਹੀਜੈ ਜਨਕੋ ਅੰਗ ਨਿਹਾਰੋ" ਸਿੱਖੋ ਈਸ੍ਵਰ ਸਰਬ ਜਗਤ ਦਾ ਸ੍ਵਾਮੀ ਹੈ ਪਰੰਤੂ ਆਪਣੇ ਜਨਾਂ ਦਾ ਅੰਗ ਵੱਖਰਾ ਹੀ ਕਰਦਾ ਹੈ॥ "ਹਾਥ ਪਸਾਰ ਸਕੇ ਕੋ ਜਨ ਕੋ ਬੋਲ ਨ ਸਕੇਅੰਦਾਜਾ"

ਓਧਰੋਂ ਮੁਲਵਾਨਿਆਂ ਨੇ ਸਲਾਹ ਦਿੱਤੀ ਕਿ "ਆਪ ਪਰਵਾਨੇ ਵਿੱਚ ਕੋਈ ਕਠੋਰ ਬਚਨ ਨਾ ਲਿਖੀਏ। ਇੱਕ

ਵਾਰ ਸਾਮਤਾ ਨਾਲ ਇੱਥੇ ਮੰਗਵਾ ਲਈਏ ਫਿਰ ਇੱਥੇ ਜੋ ਮਨ ਆਵੇ,ਵਰਤ ਲੈਣਾ" ਗੱਲ ਨੌਰੰਗੇ ਦੇ ਦਿਲ ਲੱਗੀ, ਪਰਵਾਨਾ ਵੱਡੀ ਨਰਮਾਈ ਨਾਲ ਲਿਖਾਕੇ ਇੱਕ ਦੂਤ ਦੇ ਹੱਥ ਘੱਲਿਆ। ਜਿਸ ਦਾ ਭਾਵ ਇਹ ਸੀ ਕਿ "ਐ ਗੁਰੂਜੀ! ਆਪ ਗੁਰੂ ਰਾਮ ਦਾਸ ਜੀ ਦੀ ਥਾਉਂ ਹੋ, ਆਪ ਕਰਾਮਾਤ ਦੇ ਧਨੀ ਹੋ ਅਰ ਆਪ ਦੇ ਵੱਡੇ ਸਾਡੇ ਵੱਡਿਆਂ ਦੇ ਕੋਲ ਆਕੇ ਭਲੀ ਭਾਂਤ ਬਾਤ ਚੀਤ ਕਰਦੇ ਰਹੇ ਸਨ, ਆਪ ਬੀ ਮਿਹਰਬਾਨੀ ਕਰਕੇ ਦੀਦਾਰ ਦੇਕੇ ਕੋਈ ਕਰਤਾਰ ਦੇ ਰਸਤੇ ਦੀ ਵਾਰਤਾ ਸੁਣਾਈਏ ॥

ਜਦ ਦੂਤ ਪਰਵਾਨਾ ਲੈਕੇ ਕੀਰਤ ਪੁਰ ਆਇਆ, ਤਾਂ ਕੀ ਦੇਖੇ ਜੋ ਸ੍ਰੀ ਗੁਰੂ ਜੀ ਸਿੰਘਾਸਨ ਪੁਰ ਬਿਰਾਜਮਾਨ ਹਨ ਦੁਵੱਲੀ ਸ੍ਵੇਤ ਚਵਰ ਹੋ ਰਹੇ ਹਨ, ਚੋਬਦਾਰ ਸੁਨਹਰੀ ਚੋਬਾਂ ਲਈ ਖੜੇ ਹਨ, ਅਰ ਜੋਧੇ ਬੀ ਸਨਧ ਬਧ ਹੋਕੇ ਗੁਰੂ ਜੀ ਦੇ ਹੁਕਮ ਦੇ ਆਸਾਵਾਨ ਹੋ ਰਹੇ ਹਨ। ਦੂਤ ਨੇ ਸ੍ਰੀ ਗੁਰੂ ਜੀ ਦਾ ਪ੍ਰਤਾਪ ਦੇਖਦੇ ਹੀ ਹੈਰਾਨ ਹੋਕੇ ਪਰਵਾਨਾ ਦਿੱਤਾ। ਆਪਨੇ ਪਰਵਾਨਾ ਸੁਣਦੇ ਹੀ ਸਾਰੀ ਸੰਗਤ ਪਾਸੋਂ ਸੰਮਤੀ ਪੁੱਛੀ, ਸੰਗਤ ਨੇ ਹੱਥ ਜੋੜਕੇ ਬੇਨਤੀ ਕੀਤੀ

ਮਹਾਰਾਜ ਜੀ । ਅਜਿਹਾ ਨਾ ਹੋਵੇ ਕਿ ਕੋਈ ਵ੍ਧਾਨ ਵਧਜਾਵੇ ਪਾਤਸ਼ਾਹ ਵੱਡਾ ਹਠੀਆ ਹੈ, ਅੱਗੇ ਆਪ ਭੀ ਸਮਰਥ ਹੋ, ਜਿਸਦੇ ਸਿਰਤੇ ਹੱਥ ਰੱਖੋ ਉਹ ਬੀ ਸਭਕੁਝ ਕਰ ਸਕਦਾ ਹੈ, ਪਰ ਸਾਡੀ ਤੁਛ ਬੁਧਿ ਵਿੱਚ ਆਪਦਾ ਜਾਣਾ ਚੰਗਾ ਮਾਲੂਮ ਹੁੰਦਾ ਹੈ, ਪਰੰਤੂ ਆਪ ਅੰਤਰਯਾਮੀ ਹੋ ਜੋ ਸ੍ਰੇਸ਼੍ਟ ਹੋਵੇ ਕੀਜੀਏ ॥

ਸੁਣਕੇ ਗੁਰੂ ਜੀ ਨੇ ਨਿਰਭਜ ਹੋਕੇ ਬਚਨ ਕੀਤਾ, ਕਿ ਸਿੱਖੋ ਤੁਹਾਡਾ ਬਚਨ ਤਾਂ ਰਾਜ ਨੀਤ ਵਿਖੇ ਚੰਗਾ ਹੈ, ਪਰ ਸਾਡਾ ਧਰਮ ਹੈ ਕਿ ਉਸ ਮਲੇਛ ਦੇ ਮੱਥੇ ਨਹੀਂ ਲੱਗਨਾ । ਕਿਉਂਕਿ ਇੱਕ ਤਾਂ ਉਸਨੇ ਪਿਤਾ ਅਤੇ ਭਰਾਉ ਦਾਰਾ ਦਾ,ਜਿਹੜਾ ਵੱਡਾ ਸੰਤ ਤੇ ਬ੍ਰਹਮ ਦਰਸੀ ਸੀ, ਘਾਤ ਕਰਵਾ ਦਿੱਤਾ ਹੈ, "ਸੰਤ ਕਾ ਨਿੰਦਕ ਮਹਾ ਹਤਿਆਰ । ਸੰਤ ਕਾ ਨਿੰਦਕ ਪਰਮੇਸ਼ਰ ਮਾਰਾ"ਦੂਜੇ ਸਾਰੇ ਜਗਤ ਦਾ ਓਹ ਦ੍ਰੋਹੀ ਹੈ ਜੋ ਦੂਜਿਆਂ ਦੇ ਹੁਕਮ ਨੂੰ ਨਾਹਕ ਜ਼ੁਲਮ ਨਾਲ ਮਿਟਾਉਂਦਾ ਹੈ,ਤੀਜੇ ਇਹ ਆਤਤਾਈ ਹੈ ਕਿਉਂਕਿ ਜਿਹੜਾ ਕਿਸੇ ਦੀ ਜ਼ਿਮੀਨ ਯਾ ਧਨ ਖੋਹ ਲਵੇ ਸੋ ਆਤਤਾਈ ਹੈ,, ਚੌਥੇ ਦਾਰਾ ਦਾ ਹੱਕ ਇਸਨੇ ਮਾਰ ਲੀਤਾ

ਹੈ, ਇਸਲਈ ਅਪਣੀ ਸੌਂਹ ਨੂੰ ਰੱਦ ਕੀਤ ਹੈ, ਜਿਹਾ :–

"ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ। ਗੁਰ ਪੀਰ ਹਮਾਂ ਤਾਂ ਭਰੇ ਜਾਂ ਮੁਰਦਾਰ ਨਾਖਾਇ"

ਗੱਲ ਕੀ ਇਸ ਗੱਲ ਦੇ ਚਲਦੇ ਹੀ ਸਭਾ ਵਿੱਚ ਰਾਮਰਾਇ ਜੀ, ਜੋ ਗੁਰੂ ਹਰਿਰਾਇ ਜੀ ਦੇ ਵੱਡੇ ਪੁੱਤ੍ਰ ਸਨ, ਆ ਨਿਕਲੇ, ਕੀ ਵੇਖਦੇ ਹਨ, ਕਿ ਸਾਰੇ ਸਾਹਿਬਜ਼ਾਦੇ ਬੇਦੀ, ਤਿਹਣ, ਭੱਲੇ ਅਰ ਸੋਢੀ ਕੱਠੇ ਹੋਰਹੇ ਹਨ, ਅਰ ਸਲਾਹਾਂ ਹੋਰਹੀਆਂ ਸਨ ਕੋਈ ਹਾਂ ਕੋਈ ਨਾਂਹ ਕਰ ਰਿਹਾ ਸੀ ਪਰੰਤੂ ਸਭ ਨੇ ਰਾਮਰਾਇ ਜੀ ਦੀ ਵੱਲ ਦੇਖਕੇ ਕਿਹਾ ਕਿ "ਆਪ ਵੱਡੇ ਲਾਯਕ ਪੁੱਤ੍ਰ ਹੋ ਆਪ ਹੀ ਜਾਕੇ ਇਸ ਕਾਰਜ ਨੂੰ ਸਵਾਰੀਏ ਨਹੀਂ ਤਾਂ ਵੱਡਾ ਘਮਸਾਨ ਮਚਜਾਊ, ਤੇ ਲੱਖਾਂ ਜਾਨਾਂ ਦਾ ਜਾਨ ਹੋਊ। ਨੌਰੰਗਾ ਬੀ ਇਸ ਵੇਲੇ ਵੱਡੇ ਹਠ ਪੁਰ ਲੱਕ ਬੰਨ੍ਹ ਰਿਹਾ ਹੈ। ਜੀ ਤੁਸੀਂ ਨਾ ਗਏ ਤਦ ਭਾਂਭੜ ਮੱਚ ਜਾਊ। ਸਮੇਂ ਦੇ ਹਾਕਮ ਨਾਲ ਵਿਗਾੜਨੀ ਬੀ ਚੰਗੀ ਨਹੀਂ ॥

ਗੱਲ ਕੀ ਸਾਰੀ ਸੰਗਤ ਅਰ ਪਿਤਾ ਜੀ ਦੀ ਬੀ

ਗ਼ਾਰਤ ਸਮਝਕੇ ਰਾਮ ਰਾਇ ਜੀ ਨੇ ਦਿੱਲੀ ਜਾਣ ਲਈ ਪੱਕਾ ਦਾਯਾ ਕਰ ਲੀਤਾ ॥

# ੧੧ ਧਿਆਉ।

## ( ਰਾਮਾ ਰਾਇ ਜੀ ਦੀ ਵਾਰਤਾ )

ਜਦ ਰਾਮ ਰਾਇ ਦਿੱਲੀ ਤੁਰਣ ਲੱਗੇ ਤਾਂ ਸ੍ਰੀ ਹਰ ਰਾਇ ਜੀ ਨੇ ਬਚਨ ਕੀਤਾ ਕਿ ਐ ਬੇਟਾ! ਜੋ ਕੰਮ ਕਰਣਾ ਵਾ ਜੋ ਕੁਛ ਕਹਿਣਾ ਹੋਵੇ ਪਹਿਲੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਧਿਆਨ ਕਰ ਲੈਣਾ, ਇਸ ਨਾਲ ਸਭ ਕਾਰਜ ਰਾਸ ਹੋ ਜਾਨ ਗੇ ਅਰ ਇਸ ਸ਼ਬਦ ਦਾ ਪਾਠ ਕਰਣਾ ਬੀ ਵੱਡਾ ਲਾਭ ਦਾਇਕ ਹੋਊ " ਸੰਤਾ ਕੇ ਕਾਰਜ ਆਪ ਖਲੋਇਆ ਕੰਮ ਕਰਾਉਣ ਆਇਆ ਰਾਮ " ਆਦਿ

ਅਾਰ ਬੇਟਾ! ਇਸ ਗੱਲ ਨੂੰ ਖੂਬ ਯਾਦ ਰੱਖਨਾ ਕਿ ਗੁਰੂ ਕੀ ਬਾਣੀ ਵਿੱਚ ਕਿਸੇ ਤਰ੍ਹਾਂ ਦੀ ਤਰਕ ਪਾਤਸ਼ਾਹ ਕਰੇ ਤਦ ਉਸਦੇ ਅਨੁਸਾਰ ਨਾ ਹੋਨਾ, ਧੀਰਜ ਨਾਲ ਜਥਾਰਥ ਉੱਤਰ ਦੇਣਾ। ਦੇਖੋ ਸਾਡੇ ਪਿਤਾਮਹ ਜੀ ਨੂੰ ਏਕ ਨਵਾਬ ਨੇ ਕਿਹਾ ਸੀ ਕਿ ਗ੍ਰੰਥ ਸਾਹਿਬ ਵਿਖੇ

"ਜਿਤ ਦਰ ਲਖ ਮਹੰਮਦਾ" "ਤਥਾ ਸੁਨਤ ਕੀਏ ਤੁਰਕ ਜੋ ਹੋਇਗਾ ਔਰਤ ਕਾ ਕਿਆ ਕਰੀਏ" ਆਦਿ ਕਈ ਪੰਗਤੀਆਂ ਜੋ ਸ਼ਰਾ ਦੇ ਬਰਖਿਲਾਫ਼ ਹਨ ਨਿਕਾਲ ਦੇਨੀਆਂ ਵਾਜਬ ਹਨ। ਪਰੰਤੂ ਸ੍ਰੀ ਗੁਰੂ ਅਰਜਨ ਜੀ ਨੇ ਨਿਧੜ ਹੋਕੇ ਉੱਤ੍ਰ ਦਿੱਤਾ ਅਤੇ ਭਾਵੇਂ ਕਈ ਪ੍ਰਕਾਰ ਦੀ ਆਫਤ ਸਹਾਰੀ ਪਰ ਕੁਸ਼ਾਮਤ ਨਾ ਕੀਤੀ। ਸੋ ਆਪਨੇ ਬੀ ਨਿਸੰਗ ਹੋਕੇ ਗੁਰ ਸ਼ਕਤੀ ਪਰ ਭਰੋਸਾ ਰੱਖਣਾ ਅਰ ਧਰਮ ਨੂੰ ਹਰ ਗੱਲ ਪਰ ਮੁਖ ਰੱਖਣਾ। ਅਰ ਜੇ ਪਾਦ-ਸ਼ਾਹ ਕੋਈ ਸ਼ਬਦ ਉਲਟਾਇਆ ਚਾਹੇ ਤਾਂ ਕਹਣਾ "ਕਿ ਗੁਰੂ ਜੀ ਦੇ ਬਚਨਾਂ ਦੀ ਇੱਕ ਬਿੰਦੀ ਅਸੀਂ ਘਟਾ ਵਧਾ ਨਹੀਂ ਸਕਦੇ।" ਤੇਰੀ ਰਸਨਾ ਪਰ ਆਪ ਸ੍ਰੀ ਗੁਰੂ ਜੀ ਬੈਠਕੇ ਵਾਕ ਪੂਰਾ ਕਰਨ ਗੇ॥

ਗੱਲ ਕੀ ਅਗਲੇ ਭਲਕ ਭਾਈ ਬਹੁਲੋਂ ਦੇ ਗੁਰ-ਦਾਸ ਦੂਜੇ ਭਾਈ ਤਾਰਾ ਆਦਿ ਸਿੱਖਾਂ ਨੂੰ ਨਾਲ ਲੈ ਰਥ ਪਰ ਅਰੂੜ ਹੋ ਪਿਤਾ ਨੂੰ ਮੱਥਾ ਟੇਕ ਕੇ ਤੁਰ ਪਏ। ਰਸਤੇ ਵਿਖੇ ਕਈ ਪਿੰਡਾਂ ਗਿਰਾਵਾਂ ਨੂੰ ਦੇਖਦੇ ਸਿੱਖਾਂ ਨੂੰ ਦੀਦਾਰ ਦਿੰਦੇ ਦਿੱਲੀ ਪਾਸ ਆ ਡੇਰਾ ਲਾਇਆ॥

ਉਧਰੋਂ ਦੂਤ ਨੇ ਨੌਰੰਗੇ ਪਾਸ ਅਰਜ਼ ਕੀਤੀ ਕਿ "ਹਜ਼ੂਰ! ਆਪ ਗੁਰੂ ਹਰਿ ਰਾਇ ਜੀ ਤਾਂ ਨਹੀਂ ਆਏ, ਪਰ ਆਪਣੇ ਪੁੱਤ੍ਰ ਰਾਮ ਰਾਇ ਨੂੰ,ਜੋ ਵੱਡਾ ਲਾਇਕ ਤੇ ਸ਼ਕਤੀ ਮਾਨ ਹੈ,ਘੱਲਿਆ ਹੈ, ਸੋ ਉਸਨੇ ਸ਼ਹਿਰੋਂ ਬਾਹਿਰ ਤੰਬੂ ਆ ਲਾਇਆ ਹੈ। ਗੁਰੂ ਜੀ ਨੇ ਇਹ ਬੀ ਕਿਹਾ ਸੀ ਕਿ ਪਾਤਸ਼ਾਹ, ਜੋ ਕੁਝ ਦੇਖਿਆ ਚਾਹੇ ਪਰੀਛਾ ਕਰ ਲਵੇ, ਸਾਡੇ ਬੁਲਾਉਣ ਦਾ ਜੋ ਮਨੋਰਥ ਸੀ ਇਸ ਥੋਂ ਪੂਰਣ ਹੋਸਕੇ ਗਾ ॥

ਹੁਣ ਨੌਰੰਗੇ ਨੇ ਵਿਚਾਰ ਕੀਤਾ ਕਿ ਜੇਕਰ ਸਾਡਾ ਪ੍ਰਜੋਯਨ ਨਾ ਸਿੱਧ ਹੋਇਆ ਤਦ ਅਸੀਂ ਉਨ੍ਹਾਂ ਨੂੰ ਬੁਲਾ ਲਵਾਂ ਗੇ, ਹਾਲ ਇਹ ਮਲੂਮ ਹੋਇਆ ਕਿ ਜਿਨ੍ਹਾਂ ਨੇ ਆਪਣਾ ਲਾਇਕ ਪੁੱਤ੍ਰ ਭੇਜਿਆ ਹੈ ਸਾਥੋਂ ਕੁਝ ਆਕੀ ਨਹੀਂ ਹਨ।ਇਹ ਸੋਚ ਕੇ ਰਾਮਰਾਇ ਜੀ ਲਈ ਜੋ ਸਾਮਗ੍ਰੀ ਦਰਕਾਰ ਸੀ ਭੇਜ ਦਿੱਤੀ, ਅਤੇ ਕਰਾਮਾਤ ਅਜ਼ਮਾਉਨ ਲਈ ਇੱਕ ਜ਼ਿਆਫਤ ਵਿੱਚ ਬੱਕਰਾ ਬੀ ਭੇਜਿਆ ਸੀ, ਅਤੇ ਕਿਹਾ ਗਿਆ ਕਿ ਇਸਨੂੰ ਮਾਰਕੇ ਵਰ-ਤਾਇਆ ਜਾਵੇ। ਪਰ ਰਾਮਰਾਇ ਨੇ ਉਨ੍ਹਾਂ ਦਾ ਇਹ

ਛਲ ਸਮਝ ਕੇ ਬੱਕਰੇ ਦੀਆਂ ਤਿੱਨ ਰਾਨਾਂ ਅਮਾਨਤ ਰਖਾ ਛੱਡੀਆਂ ਅਤੇ ਇੱਕ ਰਾਨ ਕਾਜ਼ੀ ਦੇ ਘਰ ਭਿਜਵਾ ਦਿੱਤੀ। ਕਾਜ਼ੀ ਨੇ ਮਨ ਵਿੱਚ ਇਹ ਗੁਮਾਨ ਕੀਤਾ, ਕਿ ਮੈਂ ਪਾਤਸ਼ਾਹ ਕੋਲ ਆਉਣ ਜਾਣ ਵਾਲਾ ਹਾਂ ਖਬਰੇ ਇਸ ਲਈ ਰਾਮਰਾਇ ਨੇ ਮੇਰੀ ਖੁਸ਼ਾਮਦ ਲਈ ਰਾਨ ਭੇਜੀ ਹੈ। ਸੋਈ ਗੱਲ ਹੋਈ ਵੱਡੇ ਤੜਕੇ ਲੋਕਾਂ ਨੇ ਖੜਕੇ ਦੜਕੇ ਨਾਲ ਆਕੇ ਕਿਹਾ ਕਿ " ਮਹਾਰਾਜ ਰਾਤਵਾਲਾ ਬੱਕਰਾ ਤਾਂ ਸ਼ਹਜ਼ਾਦੇ ਦਾ ਭੁੱਲਕੇ ਦਿੱਤਾ ਗਿਆ ਹੈ ਓਹ ਵੱਡਾ ਅੜੀ ਖੋਰ ਹੈ,ਕਹਿੰਦਾ ਹੈ "ਮੇਰਾ ਬੱਕਰਾ ਮੈਨੂੰ ਮਿਲੇ ਨਹੀ ਤਾਂ ਮੈਂ ਰੋਟੀ ਨਾਂ ਖਾਊਂ " ਰਾਮਰਾਇ ਨੇ ਕਿਹਾ ਕਿ " ਉਹ ਤਾਂ ਹੁਣ ਚੱਟਮ ਹੋ ਗਿਆ ਹੈ ਭਲਾ ਮੋਏ ਹੋਏ ਬੀ ਕਦੇ ਜੀਉਂਦੇ ਹਨ ? ਜੇਕਰ ਕਹੋ ਤਾਂ ਰਾਜ ਕੁੰਵਰ ਲਈ ਅਸੀਂ ਉਸਥੋਂ ਬੀ ਸੁੰਦਰ ਤੇ ਤਕੜਾ ਬਕਰਾ ਦੇ ਸਕਦੇ ਹਾਂ ! ਇਸ ਗੱਲ ਨੂੰ ਨੌਰੰਗੇ ਨੇ ਸੁਣਦੇ ਹੀ ਉਨ੍ਹਾਂ ਲੋਕਾਂ ਦੇ ਚੰਗੇ ਕੰਨ ਖਿੱਚਕੇ ਕਿਹਾ, ਨਹੀਂ ਓਹੋ ਬੱਕਰਾ ਪੈਦਾ ਕਰੋ, ਤੇ ਪਿਛਲੇ ਪੈਰੀਂ ਜਾਕੇ ਤਕੀਦ ਕਰੋ,ਕਿ ਪਾਤਸ਼ਾਹ ਦਾ ਹੁਕਮ ਹੈ, ਕਿ ਆਪ ਟਾਲਮ.ਟੋਲੇ ਨਾ ਕਰੀਏ,

ਸ਼ਹਜ਼ਾਦਾ ਜ਼ਿਆਦਾ ਹਠ ਬੱਧੀ ਬੈਠਾ ਹੈ" ॥

ਮੁੱਕਦੀ ਗੱਲ ਇਹ ਕਿ ਰਾਮਰਾਇ ਨੇ ਬੱਕਰੇ ਦੀਆਂ ਤਿੱਨ ਰਾਨਾਂ ਜੋੜਕੇ ਉਨ੍ਹਾਂ ਪੁਰ ਸੱਤਨਾਮ ਦਾ ਪੌੜਾ ਪੜ੍ਹਕੇ, ਜਲ ਛਿਣਕਿਆ, ਤਾਂ ਉਹ ਬੱਕਰਾ ਤਿੰਨ ਪੈਰਾਂ ਪੁਰ ਮੋਰ ਵਾਂਙੂ ਪਾਇਲ ਪਾਉਣ ਲਗ ਪਿਆ। ਫੇਰ ਰਾਮਰਾਇ ਨੇ ਲੋਕਾਂ ਨੂੰ ਕਿਹਾ ਕਿ "ਇਸਨੂੰ ਪਾਤਸ਼ਾਹ ਪਾਸ ਲੈ ਜਾਓ, ਤੇ ਆਖੋ, ਕਿ ਇੱਕ ਰਾਨ ਤਾਂ ਕਾਜ਼ੀ ਸਾਹਿਬ ਦੇ ਘਰ ਹੈ,ਉਸ ਕੋਲੋਂ ਜਿਵਾ ਲਵੋ ਤੇ ਤਿੰਨ ਰਾਨਾਂ ਜੋ ਅਸਾਂ ਖਾ ਛੱਡੀਆਂ ਸਨ ਸਾਮਰਥੱਖ ਦੇਖ ਲੀਜੀਏ"।

ਹੁਣ ਨੌਰੰਗਾ ਮੁੱਛਾਂ ਵਿੱਚ ਚੰਗਾ ਮੁਸਕਰਾਕੇ, ਕਾਜ਼ੀ ਵੱਲ ਦੇਖਣ ਲੱਗਾ,ਅਤੇ ਕਿਹਾ ਕਿਉਂ ਕਾਜ਼ੀ ਜੀ! ਗੁਰਾਂ ਦੀ ਬਾਜ਼ੀ ਦੇਖੀ ਹੈ,ਹੁਣ ਤਾਂ ਰਾਜ਼ੀ ਹੋ?ਅਜੇ ਤਾਂ ਹਿੰਦੂਆਂ ਦੇ ਗੁਰੂ ਦਾ ਪੁੱਤ੍ਰ ਹੀ ਆਇਆ ਹੈ। ਜੇਕਰ ਆਪ ਇੱਕ ਪੈਰ ਨਾ ਬਣਾਓਗੇ ਤਾਂ ਸਾਡੀ ਕੀ ਲੱਜ ਰਹੂ?ਇਹ ਸੁਣ ਦੇ ਹੀ ਕਾਜ਼ੀ ਪਾਜ਼ੀ ਹੋਕੇ ਜ਼ਿਮੀਨ ਨੂੰ ਨੌਹਾਂ ਨਾਲ ਲਿਖਣ ਲਗ ਪਿਆ ਤੇ ਕੁਝ ਨਾ ਆਉੜੀ ॥

ਮੁੱਕਦੀ ਗੱਲ ਇਹ ਕਿ ਇਹ ਕਰਾਮਾਤ ਇੱਕ ਖ਼ਲ-

ਵਾਰ ਦੇ ਨਮੂਨੇ ਵਾਂਕੂ ਹੈ, ਅਜਹੀਆਂ ਕਈ ਕਰਾਮਾਤਾਂ ਦੱਸੀਆਂ, ਔਰੰਗਜ਼ੇਬ ਨੂੰ ਆਪਣੇ ਫਰੇਬ ਥੋਂ ਚੰਗੀ ਨੱਕ ਵੱਢਣੀ ਹੋਈ। ਜਿਹਾਕੁ ਜ਼ਹਰੀ ਪੋਸ਼ਾਕ ਰਾਮਰਾਇ ਨੂੰ ਭੇਜਨੀ ਤੇ ਉਸਨੂੰ ਓਢਕੇ ਰਾਮਰਾਇ ਦਾ ਵਾਲ ਵਿੰਗਾ ਨਾ ਹੋਨਾ। ਮਾਸ ਦੇ ਥਾਲ ਭਰਕੇ ਭੇਜਨੇ ਤੇ ਉਨ੍ਹਾਂ ਵਿੱਚ ਗੁਲਾਬ ਅਤੇ ਚੰਬੇਲੀ ਦੇ ਫੁੱਲ ਹੋਜਾਣੇ। ਫੇਰ ਮੁਲਾਕਾਤ ਦੇ ਵੇਲੇ ਇੱਕ ਖੂਹ ਪਰ ਚੱਦਰ ਵਿਛਾਕੇ ਧੋਖੇ ਨਾਲ ਰਾਮਰਾਇ ਜੀ ਨੂੰ ਉੱਤੇ ਬੈਠਾਉਣਾ ਤੇ ਉਸਦਾ ਖੂਹ ਵਿੱਚ ਨਾ ਡਿੱਗਣਾ। ਇੱਕਵੇਰਾਂ ਦੀ ਗੱਲ ਹੈ ਰਾਮਰਾਇ ਨੂੰ ਪਾਲਕੀ ਵਿੱਚ ਬੁਲਾ ਘੱਲਿਆ। ਜਦ ਕਚਹਰੀ ਵਿੱਚ ਬੈਠੇ ਹੀ ਸੇ ਉੱਤੋਂ ਇੱਕ ਹਾਜੀ ਨੇ ਮੱਕੇ ਦੇ ਸੋਹਣੇ ਫਲ ਲਿਆਕੇ ਪਾਤਸ਼ਾਹ ਦੀ ਭੇਟ ਕੀਤੇ॥

ਪਾਤਸ਼ਾਹ ਨੇ ਰਾਮਰਾਇ ਨੂੰ ਕਿਹਾ "ਵੇਖੋ ਸਾਡੇ ਪਿਕੰਬਰ ਸਾਹਿਬ ਕਿੱਡੀ ਦੂਰ ਤੋੜੀ ਗਏ ਹਨ ਜਿੱਥੇ ਕਿਸੇ ਹਿੰਦੂ ਦੀ ਪਹੁੰਚ ਨਹੀਂ॥

ਉੱਤਰ ਦਿੱਤਾ ਇਹ ਕੀ ਹੈ ਸਾਡੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਥੋਂ ਬੀ ਵੱਡੀ ਦੂਰ ਜਾਕੇ ਲੋਕਾਂ ਨੂੰ ਉਪ-

ਦੇਸ਼ ਦੇਕੇ ਨਿਹਾਲ ਕੀਤਾ, ਅਸੀਂ ਬੀ ਉਨ੍ਹਾਂ ਦੇ ਦਾਸ ਹਾਂ ਜੇ ਕਹੋ ਤਾਂ ਏਥੇ ਬੈਠੇ ਬੈਠਾਏ ਦੱਸ ਸਕਦੇ ਹਾਂ। ਓਸੇ ਵੇਲੇ ਨੌਰੰਗੇ ਦੀ ਮਨਸ਼ਾ ਸਮਝਕੇ ਰਾਮਰਾਇ ਨੇ ਚੰਗੇ ਤਾਜ਼ੇ ਫਲ ਮੱਕੇ ਦੇ ਵਿਖਾ ਦਿੱਤੇ। ਹੁਣ ਤਾਂ ਸਾਰੇ ਮਲਵਾਨੇ ਪੱਕੇ ਹੱਕੇ ਬੱਕੇ ਹੋ ਪੰਜੇ ਉਂਗਲੀਆਂ ਮੂੰਹ ਵਿੱਚ ਪਾ ਰਾਮਰਾਇ ਦੀ ਵੱਲ ਬਿਤ੍ਰ ੨ ਤੱਕਣ ਲੱਗ ਪਏ,ਅਤੇ ਆਖਣ ਲੱਗੇ ਯਾਰੋ ਇਹ ਕੀ ਸਿਤਮ ਹੈ ਸਾਡੀ ਅੱਖਾਂ ਵਿੱਚ ਰਾਮਰਾਇ ਘੱਟਾ ਪਾ ਦਿੰਦਾ ਹੈ?॥

ਇੱਕ ਦਿਨ ਰਾਮਰਾਇ ਕੋਲ ਪਾਤਸ਼ਾਹ ਨੇ ਕਿਹਾ ਘੱਲਿਆ ਕਿ ਅੱਜ ਮੇਰੀ ਬੇਗਮ ਦਾ ਪੈਰ ਭਾਰੀ ਹੈ ਪੀੜਾਂ ਲੱਗੀਆਂ ਹੋਈਆਂ ਹਨ, ਪੀਰ ਫਕੀਰ ਬਥੇਰੇ ਮਨਾ ਰਹੇ ਹਾਂ ਆਪ ਕੋਈ ਜਲ ਮੰਤ੍ਰ ਦੇਓ ਛੇਤੀ ਵਿਅਮ ਪਵੇ ਤੇ ਖਲਾਸੀ ਹੋਵੇ। ਰਾਮਰਾਇ ਨੇ ਹੱਥ ਵਿਖੇ ਜਲ ਲੈਕੇ ਜਪਜੀ ਦਾ ਪਾਠ ਕੀਤਾ ਅਤੇ "ਸਿਰ ਮਸਤਕ ਰੱਖਯਾ ਪਾਰ ਬ੍ਰਹਮੰ ਹਸਤ ਕਾਇਆ ਰੱਖਯਾ ਪਰਸੇਸ੍ਵਰਹ" ਇਸ ਸਾਰੇ ਸ਼ਬਦ ਦੇ ਨਾਲ ਜਲ ਮੰਤ੍ਰਕੇ ਘੱਲਿਆ। ਤਾਬੜਤੋੜ ਹੀ ਉਸ ਜਲ ਦੇ ਪੀਂਦਿਆਂ ਸਾਰ ਪੁੱਤ੍ਰ

ਜਨਮਿਆ ਤੇ ਉਸਦਾ ਬਹਾਦਰਸ਼ਾਹ ਨਾਉਂ ਰੱਖਿਆ। ਇਹੋ ਬਹਾਦਰਸ਼ਾਹ ਪਾਤਸ਼ਾਹ ਦਸਮ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਨੁਸਾਰੀ ਅਤੇ ਸੇਵਕ ਰਿਹਾ ਹੈ॥

# ੧੨ ਧਿਆਉ।

## ( ਰਾਮ ਰਾਇ ਦਾ ਵਿਮੁਖ ਹੋਣਾ )

ਦੋਹਿਰਾ–ਭਾਵੀ ਹੈ ਅਤਿ ਪ੍ਰਬਲ ਯਦਿ ਪ੍ਰਤੀਕਾਰ ਤਿਹ ਹੋਤ। ਨਲ ਜੁਧਿਸ਼੍ਰ ਰਾਮ ਸੇ ਦੁਖੀ ਕਹੋ ਕਦ ਹੋਤ॥

"ਲੇਖ ਨ ਮਿੱਟਈ ਹੇ ਸਖੀ ਜੋ ਲਿਖਿਆ ਕਰਤਾਰ"

ਇੱਕ ਦਿਨ ਵੱਡੀ ਮੌਲਵੀਆਂ ਦੀ ਸਭਾ ਲੱਗੀ ਅਰ ਆਪੋ ਵਿੱਚ ਧਰਮ ਦੇ ਵਿਖੇ ਵੱਡੀ ਪ੍ਰਸ਼੍ਨੋਤ੍ਰੀ ਤੁਰ ਪਈ, ਅਤੇ ਉਨ੍ਹਾਂ ਦੇ ਸਿੱਖੇ ਸਿਖਾਏ ਨੌਰੰਗਾ ਜਿਹੜਾ ਮਨ ਵਿਖੇ ਦੰਗਾ ਹੀ ਰੱਖਦਾ ਸੀ ਬੋਲ ਉੱਠਿਆ ਰਾਮਰਾਇ ਜੀ ਤੁਹਾਡੇ ਬਾਬੇ ਨਾਨਕ ਜੀ ਨੇ ਸਾਡੇ ਮੁਸਲਮਾਨੀ ਮੱਤ ਦੇ ਵਿਰੁੱਧ ਬਾਣੀ ਲਿਖੀ ਹੈ ਇਸ ਵਿਖੇ ਸਾਡੀ ਵੱਡੀ ਹਾਣੀ ਹੁੰਦੀ ਹੈ ਜਿਹਾਕੁ:–

" ਮਿਟੀ ਮੁਸਲਮਾਨ ਕੀ ਪੇੜੇ ਪਈ ਘੁਮਆਰ।

ਘੜ ਭਾਂਡੇ ਇਟਾ ਕੀਆਂ ਜਲਤੀ ਕਰੇ ਪੁਕਾਰ । ਜਲ ਜਲ ਰੋਵੈ ਬਪੁੜੀ ਝੜ ੨ ਪਵੇ ਅੰਗਾਰ । ਨਾਨਕ ਜਿਨ ਕਰਤੇ ਕਾਰਣ ਕੀਆ ਸੋ ਜਾਣੇ ਕਰਤਾਰ" ॥

ਅਰਥਾਤ ਹਿੰਦੂਆਂ ਵਾਙੂ ਮੁਸਲਮਾਨਾ ਦੀ ਦੇਹ ਬੀ ਸੜਦੀ ਹੈ, ਜਦ ਘੁਮਆਰ ਕਬਰਾਂ ਦੀ ਮਿੱਟੀ ਦੀਆਂ ਇੱਟਾਂ ਬਣਾਉਂਦਾ ਯਾ ਭਾਂਡੇ ਪਕਾਉਂਦਾ ਹੈ ਤਦ ਉਸ ਮਿੱਟੀ ਥੋਂ ਅੰਗਾਰ ਝੜ ਝੜ ਪੈਂਦੇ ਹਨ। ਕੀ ਇਨ੍ਹਾਂ ਤੁਕਾਂ ਦੇ ਇਹੋ ਮੈਨੇ ਹੈਂ ਜਾਂ ਕੋਈ ਹੋਰ ਹੈਂ ॥

ਹੁਣ ਰਾਮਰਾਇ ਨੇ ਮਨ ਵਿੱਚ ਕੰਘੀ ਮਾਰੀ ਭਈ ਮਸੋਂ ਕਿਵੇਂ ਨੌਰੰਗੇ ਨੂੰ ਚੰਗਾ ਕਾਬੂ ਕੀਤਾ ਹੈ ਲੱਖਾਂ ਰੁਪੱਯੇ ਨਜ਼ਰਾਂ ਦੇਂਦਾ ਜ਼ਰਾ ਸਰਫਾ ਨਹੀਂ ਕਰਦਾ । ਤੇ ਮਜ਼ਬ ਦੀ ਗੱਲ ਹੈ ਜੇ ਵਿਟਰ ਬੈਠਾ ਤਾਂ ਕੀਤੀ ਕੱਤਰੀ ਖੂਹ ਪਊ ਇਸ ਲਈ ਇੱਥੇ ਝੂਠ ਕਹਣਾ ਹੀ ਸ੍ਰੇਸ਼ਟ ਹੈ। ਗੁਰੂ ਹਰਿਰਾਇ ਜੀ ਨੇ ਤੁਰਣ ਵੇਲੇ ਚੰਗੇ ਕੰਨ ਖਿੱਚੇ ਸਨ "ਬੇਟਾ! ਦੇਖੀਂ ਜੇ ਨੌਰੰਗਾ ਕੋਈ ਸ੍ਰੀ ਗੁਰੂ ਨਾਨਕ ਜੀ ਦੀ ਬਾਣੀ ਵਿਖੇ ਤਰਕ ਕਰੇ ਤਦ ਤੂੰ ਮੰਨਕੇ ਉਸਦੇ ਅਨੁਸਾਰ ਨਾ ਹੋਵੀਂ ਸੱਚ ਪੁਰ ਦ੍ਰਿੜ੍ਹ ਰਹੀਂ" ॥

"ਜਲਤੇ ਥਲ ਕਰ ਥਲਤੇ ਕੂਆ ਕੂਪ ਤੇ ਮੇਰ ਕਰਾਵੇ।
ਧਰਤੀ ਤੇ ਅਸਮਾਨ ਚੜਾਵੇ ਚੜੇ ਅਸਮਾਨ ਗਿਰਾਵੇ"

ਪਰ ਇਸ ਬਚਨ ਨੂੰ ਛਿੱਕੇ ਪੁਰ ਰੱਖਕੇ ਲੋਭ ਨਾਲ ਅੰਨ੍ਹਾ ਹੋ, ਝੂਠ ਬੋਲ ਉੱਠਿਆ "ਨਹੀਂ ਪਾਤਸ਼ਾਹ ਜੀ, ਬਾਬੇ ਨਾਨਕ ਦੇਵ ਨੇ ਤਾਂ "ਮਿੱਟੀ ਬੇਈਮਾਨ" ਦੀ ਆਖੀ ਹੈ ਏਵੇਂ ਲੋਕ ਮੁਸਲਮਾਨਾਂ ਵਲ ਮੈਨੇ ਕਰਦੇ ਹਨ। ਬੇਈਮਾਨ ਦਾ ਦੁਹਾਂ ਜਹਾਨਾਂ ਵਿੱਚ ਮੂੰਹ ਕਾਲਾ ਹੈ। ਇਹ ਕੁਰਾਨ ਅਤੇ ਵੇਦ ਸ਼ਾਸਤ੍ਰ ਆਦਿ ਸਭ ਗ੍ਰੰਥਾਂ ਦਾ ਤ੍ਰਾਤ ਪਰਜ ਇੱਕੋ ਹੈ। ਸਿੱਟਾ ਇਹ ਕਿ ਬੇਈਮਾਨ ਜੀਉਂਦੇ ਬੀ ਸੜਦਾ ਹੈ ਅਤੇ ਮੋਏ ਬੀ ਮਿੱਟੀ ਖਰਾਬ ਹੈ। ਇਸ ਮੈਨੇ ਨੂੰ ਸੁਣਦੇ ਹੀ ਸਾਰੇ ਮੁਲਵਾਨੇ ਰਾਜ਼ੀ ਹੋਏ ਅਤੇ ਨੌਰੰਗਾ ਚੰਗਾ ਗੱਫਾ ਦੇਕੇ ਕਚਹਰੀ ਬਰਖਾਸਤ ਕਰਕੇ ਮਹਲੀਂ ਜਾ ਪੁੱਜਾ ॥

ਦਿੱਲੀ ਦੀ ਸੰਗਤ ਨੇ ਇਸ ਕਾਰਰਵਾਈ ਦੀ ਸਾਰੀ ਖਬਰ ਰਾਈ ਰਾਈ ਲਿਖ ਕੇ ਇੱਕ ਸਿੱਖ ਦੀ ਹੱਥੀਂ ਕੀਰਤ ਪੁਰ ਘੱਲ ਦਿੱਤੀ। ਉਹ ਹਵਾਈ ਵਾਕੂੰ ਤਾਬੜਤੋੜ ਗੁਰੂ ਜੀ ਦੇ ਦਰਬਾਰ ਆ ਪਹੁੰਚਾ ਅਤੇ ਨਮਸਕਾਰ ਕਰਕੇ

ਬੈਠ ਗਿਆ। ਜਦ ਆਪਨੇ ਆਉਣ ਦਾ ਕਾਰਣ ਪੁੱਛਿਆ, ਤਾਂ ਅਰਦਾਸ ਦੇਕੇ ਅਰਦਾਸ ਕੀਤੀ ਮਹਾਰਾਜ ਜੀ। ਆਪ ਜਾਣੀ ਜਾਣ ਹੋ, ਰਾਮਰਾਇ ਦੀ ਦਿੱਲੀ ਵੱਡੀ ਧੁੱਮ ਪਈ ਹੋਈ ਹੈ ! ੧੩ ਹਜ਼ਾਰ ਰੁਪੱਜਾ ਅਤੇ ਹੋਰ ਮੂੰਹ ਮੰਗਿਆ ਧਨ ਨੌਰੰਗਾ ਰੋਜ਼ ਦੇਂਦਾ ਹੈ, ਕਰਾਮਾਤਾਂ ਦੱਸੀਆਂ ਜਾਂਦੀਆਂ ਹਨ ਮੁਰਦੇ ਜ਼ਿੰਦੇ ਕੀਤੇ ਜਾਂਦੇ ਹਨ, ਪੁੱਤ੍ਰ ਦਿੱਤੇ ਜਾਂਦੇ ਹਨ। ਹਜ਼ਾਰਾਂ ਸਿੱਖ ਹੁੰਦੇ ਚਲੇ ਜਾਂਦੇ ਹਨ। ਜੋ ਮੂੰਹੋਂ ਸਹਜ ਸੁਭਾਇ ਬੋਲਦਾ ਹੈ ਸੱਚ ਹੋਜਾਂਦਾ ਹੈ। ਹੁਣ ਥੋੜੇ ਦਿਨਾਂ ਦੀ ਗੱਲ ਹੈ ਪਾਤਸ਼ਾਹ ਦੇ ਕੁਸ਼ਾਮਤ ਦੇ ਮਾਰੇ ਸ੍ਰੀ ਗੁਰੂ ਨਾਨਕ ਜੀ ਦੀ ਤੁਕ ਬੀ ਉਲਟਾ ਦਿੱਤੀ ਹੈ "ਮਿੱਟੀ ਮੁਸਲਮਾਨ" ਦੀ ਥਾਉਂ "ਮਿੱਟੀ ਬੇਈਮਾਨ" ਕੀ ਲਿਖਾ ਦਿੱਤੀ ਹੈ । ਗਰੀਬਨਿਵਾਜ਼ ਜੀ ਜੇ ਕਰ ਗੁਰਾਂ ਦੇ ਘਰ ਹੀ ਅਜਿਹੀ ਬਿਅਦਬੀ ਹੋਣ ਲੱਗੀ ਤਾਂ ਖਬਰੇ ਅੱਗੇ ਕੀ ਹੋਊ ?

ਹੁਣ ਸ੍ਰੀ ਹਰਿਰਾਇ ਜੀ ਸਾਰਾ ਬ੍ਰਿਤਾਂਤ ਤੇ ਕਰਾਮਾਤਾਂ ਦਾ ਹਾਲ ਸੁਣ ਕੇ ਮਨ ਵਿਖੇ ਵਿਚਾਰਨ ਲੱਗੇ "ਅਹੋ ਈਸ੍ਵਰ ਦੀ ਮਾਇਆ ਪ੍ਰਬਲ ਹੈ ॥

"ਸਰਪਨੀ ਤੇ ਊਪਰ ਨਹੀਂ ਬਲੀਆ, ਜਿਨ ਬ੍ਰਹਮਾ ਬਿਸਨ ਮਹਾਦੇਉ ਛਲੀਆ"

ਫੇਰ ਇਹ ਬੀ ਵਿਚਾਰਕੀਤਾ ਕਿ ਰਾਮਰਾਇ ਗੁਰਆਈ ਦੀ ਗੱਦੀ ਦੇ ਲਾਇਕ ਨਹੀਂ ਰਿਹਾ ਕਿਉਂ ਜੋ ਉਸਨੇ ਇੱਕ ਤਾਂ ਇਹ ਵੱਡੀ ਅਜੋਗ ਗੱਲ ਕੀਤੀ ਹੈ ਕਿ ਅਜਰ ਵਸਤੂ ਉਸ ਥੋਂ ਜਰੀ ਨਹੀਂ ਗਈ। ਦੂਜੇ ਜਦ ਦਾ ਦਿੱਲੀ ਗਿਆ ਹੈ ਕਰਾਮਾਤਾਂ ਤੇ ਹੀ ਲੱਕ ਬੰਨ੍ਹ ਛੱਡਿਆ ਹੈਸੂ। ਅਸਾਂ ਇਹ ਤਾਂ ਨਹੀਂ ਕਿਹਾ ਸੀ,ਕਿ ਕਰਾਮਾਤਾਂ ਦਾ ਬਜ਼ਾਰ ਹੀ ਲਾਕੇ ਜਾਦੂਗਰਾਂ ਵਾਂਙੂ ਤਮਾਸ਼ਾ ਦੱਸੇ। ਤੀਜੇ ਜਦ ਦਾ ਦਿੱਲੀ ਗਿਆ ਹੈ ਇਧਰ ਵੱਟੀ ਨਹੀਂ ਵਾਹੀ ਕੋਈ ਸਨੇਹਾ ਜਾਂ ਚਿੱਠੀ ਬੀ ਨਹੀਂ ਘੱਲੀ। ਰਜੋ ਗੁਣੀ ਲੋਕਾਂ ਨਾਲ ਮਿਲਕੇ ਮਾਯਾ ਦੇ ਮਧ ਵਿੱਚ ਭੁੱਲ ਗਿਆ ਹੈ। ਇਹ ਗੁਰਿਆਈ ਸ਼ੇਰਣੀ ਦਾ ਦੁੱਧ ਹੈ ਇਸ ਦਾ ਸੋਨੇ ਦੇ ਭਾਂਡੇ ਬਾਂਝ ਟਿਕਣਾ ਔਖਾ ਹੈ,ਇਸਨੂੰ ਉਹ ਸਾਂਭ ਸਕਦਾ ਹੈ ਜੋ ਸਿਰ ਤੋੜੀ ਦੇ ਦੇਵੇ ਤੇ ਕਰਾਮਾਤ ਨਾ ਦਿਖਾਵੇ ॥

"ਸਹਜ ਸੁਭਾਇ ਹੋਇ ਸੋਹੋਇ। ਕਰਣੇ ਹਾਰ ਪਛਾਣੇ ਸੋਇ"

ਅਜਿਹੇ ਬਾਹਲੇ ਕਾਰਣ ਵਿਚਾਰ ਕੇ ਸ੍ਰੀ ਗੁਰੂ ਜੀ ਨੇ ਰਾਮਰਾਇ ਨੂੰ ਮਨੋਂ ਤਿਲਾਂਜਲੀ ਦੇ ਦਿੱਤੀ, ਅਤੇ ਬਚਨ ਬੀ ਕੀਤਾ ਕਿ "ਓਹ ਸਾਡੇ ਮੱਥੇ ਨਾ ਲੱਗੇ ਨੌਰੰਗੇ ਪਾਸ ਹੀ ਉਸਦਾ ਰਹਿਣਾ ਚੰਗਾ ਹੈ। ਕਰਾਮਾਤਾਂ ਦੱਸੇ, ਅਤੇ ਆਪਣਾ ਨਿਰਬਾਹ ਕਰੇ ਤੇ ਓਥੇ ਹੀ ਉਮਰ ਕਟੀ ਕਰੇ। ਅਸੀਂ ਗੁਰੂ ਨਾਨਕ ਜੀ ਦੇ ਉਸ ਅਪਰਾਧੀ ਦਾ ਮੂੰਹ ਨਾ ਵੇਖੀਏ॥

" ਤਖਤੇ ਉੱਪਰ ਸੋ ਬਹੇ ਜੋ ਤਖਤੇ ਲਾਇਕ ਹੋਇ।
ਸੱਚ ਬਖ਼ਸ਼ਿਆ ਤਿਨ ਸੋਢੀਆਂ ਰੱਖਣ ਕਉ ਦਰਬਾਰ" ॥

ਜੇਕਰ ਗੁਰੂ ਹੀ ਗੱਦੀ ਪੁਰ ਬੈਠਕੇ ਝੂਠ ਬੋਲੂ ਤਾਂ ਚੇਲਿਆਂ ਦਾ ਕੀ ਹਾਲ ਹੋਊ॥

" ਕੂੜ ਆਰਾਦੇ ਮੂੰਹ ਫਿਟਕੀਅਹ ਸਚ ਭਗਤਿ ਵਡਆਈ" ॥

ਅਰਥਾਤ ਝੂਠੇ ਫਿਟਕਾਰੇ ਜਾਂਦੇ ਹਨ ਤੇ ਭਗਤਾਂ ਦ ਸੱਚ ਕਰਕੇ ਵਡਾਈ ਹੁੰਦੀ ਹੈ॥

ਫਲ— ਦੇਖੋ ਗੁਰੂ ਹਰਿਰਾਇ ਜੀ ਨੇ ਵੱਡਾ ਜੁਆਨ ਤੇ ਮਹਾਨ ਪ੍ਰਤਾਪਵਾਨ ਪੁੱਤ੍ਰ ਰਾਮਰਾਇ ਨੂੰ ਤ੍ਰਿਣ ਸਮਾਨ

ਜਾਨਕੇ ਮਨੋਂ ਲਾਹ ਦਿੱਤਾ ਪਰ ਝੂਠ ਤੇ ਲੋਭ ਨੂੰ ਨੇੜੇ ਨਾ ਢੁੱਕਣ ਦਿੱਤਾ ॥

ਗੌੜੀਵਾਰ।

"ਸਚਿਆਰ ਸਿਖ ਬਹਸ਼ਤ਼ਗੁਰ ਪਾਸ ਘਾਲਨ ਕੂੜਆਰ ਨ ਲਭਨੀ ਕਿਤੇ ਥਾਇ ਭਾਲੇ"

ਉਧਰੋਂ ਦਿੱਲੀ ਵਿਖੇ ਜਦ ਰਾਮਰਾਇ ਨੂੰ ਪਿਤਾ ਦਾ ਲਿਖਿਆ ਪਹੁੰਚਿਆ ਅਤੇ ਬਾਹਲੇ ਸਿੱਖਾਂ ਦੇ ਮੂੰਹੋਂ ਬੀ ਸੁਣਿਆ ਕਿ ਸ੍ਰੀ ਗੁਰੂ ਜੀ ਨੇ ਮੈਨੂੰ ਗੁਰਿਆਈ ਥੋਂ ਖਾਰਜ ਕਰ ਦਿੱਤਾ ਹੈ, ਮਨ ਵਿਖੇ ਵੱਡਾ ਝੂਰਣ ਲੱਗਾ ਕਿ "ਅਹੋ ਮੈਂ ਕਿਉਂ ਇਹ ਖੋਟਾ ਕੰਮ ਕੀਤਾ, ਝੂਠੇ ਪਾਤਸ਼ਾਹ ਦੀ ਕੁਸ਼ਾਮਤ ਕੀਤੀ ਤੇ ਆਪਣੇ ਮਹਾਨ ਈਸ਼੍ਵਰ ਰੂਪ ਸ੍ਰੀ ਗੁਰੂਨਾਨਕ ਜੀ ਦੀ ਬਾਣੀ ਜਿਸਦੀ ਇੱਕ ਬਿੰਦੀ ਬੀ ਅੱਨਥਾ ਨਹੀਂ ਉਲਟਾ ਦਿੱਤੀ ਅਤੇ ਝੂਠਾ ਅਰਥ ਕਰ ਦਿੱਤਾ! ਪਰ ਉੱਪਰੋਂ ਹਠ ਕਰਕੇ ਲੋਕਾਂ ਨੂੰ ਕਹਣ ਲੱਗਾ "ਅਹੋ ਕੁਝ ਪਰਵਾਹ ਨਹੀਂ ਹੈ ਮੈਨੂੰ ਕੀ ਲੋੜ ਹੈ ਮੇਰੇ ਪਾਸ ਲੱਖਾਂ ਪਦਾਰਥ ਹਨ। ਸਿੱਖ ਸੇਵਕ ਢਿਓੜਕ ਹਨ। ਪਾਤਸ਼ਾਹ ਨੌਰੰਗਾ ਮੇਰਾ ਚੰਗਾ ਮੁਰੀਦ

ਹੋਗਿਆ ਹੈ । ਇਸ ਲਈ ਪਿਤਾ ਦੇ ਮਗਰੋਂ ਗੱਦੀ ਤਾਂ ਤੱਦੀ ਕਰਕੇ ਬੀ ਖੋਹ ਲਵਾਂਗਾ। ਹੁਣ ਮੈਂ ਦਿੱਲੀ ਵਿਖੇ ਹੀ ਆਪਨਾ ਦਿਵਾਨ ਲਾਈ ਰੱਖਾਂ ਗਾ, ਮੈਨੂੰ ਕਿਸੇ ਦੀ ਕੀ ਕਾਨ ਹੈ ਮੇਰੇ ਲੱਖਾਂ ਜੁਆਨ ਅਧੀਨ ਹਨ। ਅਜਿਹੀਆਂ ਗਿੱਣਤੀਆਂ ਦਾ ਲਹਾਉ ਚੜ੍ਹਾਉ ਨੱਟ ਦੇ ਵੱਟੇ ਵਾਕੂੰ ਕਰਕੇ ਉਥੇ ਹੀ ਫੜ ਬਣਾਈ ਰੱਖਿਆ। ਗੱਲ ਕੀ ਜਿਕਰ ਹੋਰ ਪਾਤਸ਼ਾਹ ਦੇ ਸੂਬੇ ਸਨ ਉਹ ਬੀ ਇੱਕ ਸੂਬਾ ਹੀ ਮਿਥਿਆ ਗਿਆ ॥

# ੧੩ ਧਿਆਉ ।

## (ਸੁਤ ਪਰੀਛਾ)

ਇਕ ਵੇਰਾਂ ਦੀ ਸਾਖੀ ਕਰਦੇ ਹਨ, ਕਿ ਇਸ ਉਤਲੇ ਰਾਮਰਾਇ ਦੇ ਤਯਾਗ ਪ੍ਰਸੰਗ ਥੋਂ ਪਹਲੇ ਹੀ ਇੱਕ ਕਾਬਲੀਏ ਪ੍ਰੇਮੀ ਸਿੱਖ ਨੇ ਆਕੇ ਗੁਰੂ ਹਰਿਰਾਇ ਜੀ ਪਾਸ ਅਰਦਾਸ ਕਰਕੇ ਪੁੱਛਿਆ ਸੀ ਕਿ" ਮਹਾਰਾਜ ਜੀ ਆਪ ਦੇ ਦੋ ਸਾਹਿਬ ਜ਼ਾਦਿਆਂ ਵਿੱਚੋਂ ਗੱਦੀ ਦਾ ਵਾਰਸ ਕੌਣ ਹੋਊ " ਉੱਤਰ ਦਿੱਤਾ ਭਾਈ ਸਿੱਖਾ, ਇੱਕ ਸੂਈ

ਨਾਲ ਲੈਜਾਕੇ ਅੰਦਰਵਾਰ,ਜਿੱਥੇ ਸਾਡੇ ਦੋ ਪੁੱਤ੍ਰ ਗ੍ਰੰਥ ਜੀ ਦਾ ਪਾਠ ਕਰ ਰਹੇ ਹਨ, ਮੰਜੀ ਦੇ ਪਾਵਿਆਂ ਵਿੱਚ ਚੋਭ, ਜਿਹੜਾ ਪਾਵਾ ਮੋਮ ਵਾਙੂੰ ਕੂਲਾ ਹੋਊ, ਉਸ ਵਿਖੇ ਆਪੇ ਸੰਜਰ ਜਾਊ, ਤੇ ਤੇਰੀ ਬੀ ਨਿਸ਼ਾ ਹੋਜਾਊ । ਉਹ ਸਿੱਖ ਸੂਈ ਲੈਂਦਾ ਹੀ, ਪਹਲੇ ਜਿੱਥੇ ਰਾਮਰਾਇ ਗ੍ਰੰਥ ਸਾਹਿਬ ਦਾ ਪਾਠ ਕਰ ਰਿਹਾ ਸੀ ਮੰਜੀ ਦੇ ਪਾਵੇ ਵਿੱਚ ਚੋਭੀ ਪਰ ਉਹ ਕਿਥੋਂ ਚੁਭੇ, ਜ਼ੋਰ ਲਾਕੇ ਹੱਟ ਆਇਆ। ਫੇਰ ਜਿਸ ਕੋਠੀ ਵਿਖੇ ਛੋਟੇ ਹਰੀਕ੍ਰਿਸ਼ਨ ਜੀ ਪਾਠ ਕਰ ਰਹੇ ਸਨ, ਅਰ ਸਿੱਖ ਬਾਹਲੇ ਸੁਣ ਰਹੇ ਸਨ, ਗ੍ਰੰਥ ਜੀ ਦੀ ਮੰਜੀ ਦੇ ਪਾਵੇ ਵਿਖੇ ਚੋਭੀ। ਲਿਖਿਆ ਹੈ, ਉਹ ਅਜਿਹਾ ਮੋਮ ਵਾਙੂੰ ਕੂਲਾ ਸੀ ਕਿ ਸੂਈ ਉਸ ਵਿਖੇ ਸਾਰੀ ਸੰਜਰ ਗਈ ਉਹ ਚੁੱਪ ਚੁਪਾਤਾ ਹੋਕੇ ਸ੍ਰੀ ਗੁਰੂ ਜੀ ਪਾਸ ਆਇਆ ਅਤੇ ਸਾਰਾ ਸਮਾਚਾਰ ਨਿਵੇਦਨ ਕੀਤਾ। ਗੁਰੂ ਜੀ ਨੇ ਉੱਤਰ ਦਿੱਤਾ "ਭਾਈ ਸਿੱਖਾ ! ਇਹ ਗੱਲ ਪਾਸ ਹੀ ਰੱਖੀਂ, ਤੇ ਕਿਸੇ ਪਾਸ ਪ੍ਰਗਟ ਨਾ ਕਰੀਂ ਤੇਰੇ ਪ੍ਰਸ਼ਨ ਦਾ ਉੱਤਰ ਤੈਨੂੰ ਅਕਾਲ ਪੁਰਖ ਨੇ ਦੇ ਦਿੱਤਾ ਹੈ ਕਿ ਜਿਸ ਦਾ ਬਚਨ ਸੁੱਕੇ ਕਾਠਾਂ ਨੂੰ ਮੋਮ ਕਰਦਾ ਹੈ

ਉੱਥੇ ਕੂਲੇ ਮਨਾਂ ਦੀ ਕੀ ਗਿੱਣਤੀ ਹੈ ਉਨ੍ਹਾਂ ਵਿੱਚ ਕਿਉਂ ਨਾਂ ਅਸਰ ਹੋਊ ? ਬਸ ਜਿਸ ਦੀ ਬਾਣੀ ਵਿੱਚ ਏਨੀ ਸ਼ਕਤੀ ਹੈ ਓਹੋ ਗੱਦੀ ਦਾ ਵਾਰਸ ਹੈ "॥

ਇਸ ਉਤਲੀ ਵਾਰਤਾ ਦਾ ਸਿੱਟਾ ਇਹ ਨਿਕਲਦਾ ਹੈ, ਕਿ ਜਿਹੜੇ ਲੋਗ ਭਾਵੇਂ ਕਿਹੇ ਪੱਥਰ ਮਨ ਕਿਉਂ ਨਾ ਹੋਣ,ਜਦ ਪ੍ਰੇਮ ਭਰੇ ਵਾਕ ਗੁਰੂ ਹਰੀ ਕ੍ਰਿਸ਼ਨ ਜੀ ਦੇ ਸੁਣ-ਦੇ ਸਨ,ਉਨ੍ਹਾਂ ਦੇ ਰੋਮ ਖੜੇ ਹੋ ਜਾਂਦੇ ਸਨ,ਤੇ ਨੇਤ੍ਰਾਂ ਵਿੱਚੋਂ ਜਲ ਵਗਨ ਲੱਗ ਪੈਂਦਾ ਸੀ। ਅਤੇ ਰਾਮਰਾਇ ਦਾ ਮਨ ਪਦਾਰਥਾਂ ਵਿੱਚ ਅਸ਼ਕਤ ਰਹਿੰਦਾ ਸੀ ਇਸ ਲਈ ਉਸਦੀ ਬਾਣੀ ਵਿਖੇ ਪਾਰਮਾਰਥਿਕ ਅਸਰ ਘੱਟ ਹੁੰਦਾ ਸੀ ॥

# ੧੪ ਧਿਆਉ।

## ( ਰਾਮਰਾਇ ਦਾ ਤਯਾਗ ਪੱਤ੍ਰ )

ਜਦ ਦਿੱਲੀ ਵਿੱਚ ਰਹਿੰਦਿਆਂ ਬਾਹਲਾ ਚਿਰ ਗੁਜ਼-ਰਿਆ, ਤਾਂ ਇੱਕ ਦਿਨ ਰਾਮਰਾਇ ਦੇ ਮਨ ਵਿੱਚ ਆਈ, ਕਿ ਮੈਂ ਆਪ ਚੱਲਕੇ ਪਿਤਾ ਦੇ ਪਾਸ ਗੁਰਆਈ ਦਾ ਦਾਵਾ ਕਰਾਂ ਕਿਉਂ ਜੋ ਸਭ ਭਾਂਤ ਲਾਇਕ ਅਤੇ ਜੋਗ ਹਾਂ। ਭਾਵੇਂ ਰੱਸੀ ਸੜ ਗਈ ਪਰ ਵੱਟ ਨਾ ਸੀ ਗਿਆ!

ਗੱਲ ਕੀ ਭਾਵੇਂ ਮਨ ਵਿੱਚ ਗੁਰਆਈ ਵੱਲੋਂ ਨਿਰਾਸ ਤਾਂ ਸੀ, ਪਰ ਉਤਲੀ ਫੂੰ ਫਾਂ ਨਾ ਛੱਡੀ । ਪਾਤਸ਼ਾਹ ਨੌਰੰਗੇ ਪਾਸੋਂ ਵਿਦਾ ਲੈਕੇ ਕੀਰਤਪੁਰ ਵੱਲ ਮੂੰਹ ਕਰਕੇ ਵੱਡੀ ਸਜ ਧਜ ਨਾਲ ਚੜ੍ਹਾਈ ਕਰ ਦਿੱਤੀ । ਜਦ ਦੋ ਮਜ਼ਲ ਦਾ ਪੈਂਡਾ ਰਿਹਾ, ਤਦ ਸ੍ਰੀ ਗੁਰੂ ਹਰਿਰਾਇ ਜੀ ਪਾਸ ਅਰਦਾਸ ਲਿਖ ਕੇ ਇੱਕ ਦਾਸ ਨੂੰ ਘੱਲਿਆ । ਉਸਦਾ ਆਸ਼ਜ ਇਹੁ ਸੀ ਕਿ "ਮੇਰੇ ਪਰਮ ਪਿਆਰੇ ਪਿਤਾ ਜੀ, ਮੈਂ ਆਪਦੀ ਮਰਜ਼ੀ ਬਾਝ ਟਿਕਣ ਦੀ ਗਰਜ਼ ਪੁਰ ਨਹੀਂ ਬਲਕ ਗੱਦੀ ਦੀ ਅਰਜ਼ੀ ਕਰਣ ਵਾਸਤੇ ਆਇਆ ਹਾਂ, ਕਿ ਮੇਰਾ ਹੱਕ ਖੋਹ ਕੇ ਕਿਉਂ ਮੇਰੇ ਛੋਟੇ ਭਿਰਾਉ ਨੂੰ ਦੇਣ ਦੀ ਪ੍ਰਿੱਗਜਾ ਕੀਤੀ ਗਈ ਹੈ, ਜੇਕਰ ਆਗਜਾ ਹੋਵੇ ਤਾਂ ਹਾਜ਼ਰ ਹੋਕੇ ਨਿਵੇਦਨ ਕਰਾਂ ?

ਸ੍ਰੀ ਗੁਰੂ ਜੀ ਨੇ ਇਸ ਅਰਦਾਸ ਦੇ ਪੜ੍ਹਦੇ ਹੀ ਤਜਾਗ ਪੱਤ੍ਰ ਲਿਖਵਾਕੇ ਚਠੀ ਦੇਣ ਵਾਲੇ ਦੇ ਹੱਥ ਤਾਬੜ ਤੋੜ ਘੱਲ ਦਿੱਤਾ । ਜਿਸ ਦਾ ਸਿੱਟਾ ਇਹੁ ਸੀ ਕਿ " ਰਾਮ ਰਾਇ ! ਹੁਣ ਤੂੰ ਚਿੱਠੀਆਂ ਲਿਖ ਕੇ ਕਿਉਂ ਸੰਤ ਬਣਨਾ ਚਾਹੁੰਦਾ ਹੈਂ ? ਤੁਰਣ ਵੇਲੇ

ਅਸਾਂ ਤੇਰੇ ਕੰਨ ਖਿੱਚੇ ਸਨ ਕਿ ਬਿਨਾਂ ਭਾਰੀ ਪ੍ਰਜੋ-ਯਨ ਕਰਾਮਾਂਤਾਂ ਨਹੀਂ ਦੱਸਣੀਆਂ। ਇਹ ਗੁਰੂ ਨਾਨਕ ਜੀ ਦਾ ਖਜ਼ਾਨਾ ਸਾਂਭ ਕੇ ਰੱਖਣਾ । ਉਹ ਗੱਲ ਤਾਂ ਕਿਧਰੇ ਰਹੀ, ਤੂੰ ਤੁਰਕਾਂ ਦੀ ਕੁਸ਼ਾਮਤ ਕਰਕੇ ਸਗੋਂ ਉਨ੍ਹਾਂ ਦੀ ਬਾਣੀ ਵਿੱਚ ਭੁੱਲਾਂ ਕੱਢਕੇ, ਹੋਰ ਦੇ ਹੋਰ ਹੀ ਗਪੌੜੇ ਲਾਉਣ ਲੱਗਾ । ਤੂੰ ਕਿਉਂ ਨਾ ਨਿਰਭਯ ਹੋਕੇ "ਆਵੇ ਵਿੱਚ ਮੁਸਲਮਾਨਾਂ ਦੀ ਮਿੱਟੀ ਸੜਦੀ" ਹੋਈ ਦੱਸੀ ? ਕੀ ਇਹ ਗੱਲ ਠੀਕ ਨਹੀਂ ਹੈ – ਹੱਥ ਦੇ ਕੰਗਣ ਨੂੰ ਆਰਸੀ ਕੀ ਆਖੇ । ਜਿਕੂੰ ਹਿੰਦੂ ਸੜਦੇ ਹਨ ਮੁਸਲਮਾਨਾਂ ਦੀ ਮਿੱਟੀ ਬੀ ਆਵਿਆਂ ਵਿਖੇ ਸੜਦੀ ਹੈ। ਤੇਰੇ ਝੂਠ ਪਿੱਛੇ ਅਸੀਂ ਤੇਰੇ ਮੱਥੇ ਨਹੀਂ ਲੱਗਾਂ ਗੇ ਕਿਉਂ ਜੋ ਸੰਪ੍ਰਦਾਯ ਵਿਗੜਦੀ ਹੈ ਅੱਜ ਤੂੰ ਕੀਤੀ ਹੈ ਕੱਲ ਨੂੰ ਕੋਈ ਹੋਰ ਕਰਣ ਗੇ,ਇਸ ਲਈ ਜਿਧਰ ਮੰਨ ਮੰਨੇ, ਚਲੇ ਜਾਓ। ਹੁਣ ਥੋਂ ਤੇਰਾ ਵੱਖਰਾ ਹੀ ਝੰਡਾ ਰਹੇਗਾ ਤੇਰੀ ਸੰਗਤ ਭੀ ਸਾਡੀ ਸੰਗਤ ਨਾਲੋਂ ਅੱਡ ਰਹੂ॥

ਇਸ ਤਯਾਗ ਪੱਤ੍ਰ ਦੇ ਪੜ੍ਹਦੇ ਹੀ ਗੱਦੀਓਂ ਨਿਰਾਸ ਹੋ ਲਹੌਰ ਵੱਲ ਮੂੰਹ ਕੀਤਾ । ਇਧਰੋਂ ਜਦ ਗੁਰੂ

ਹਰਿਰਾਇ ਜੀ ਨੂੰ ਦੱਸ ਪਈ ਕਿ ਰਾਮਰਾਇ ਲਹੌਰ ਦੀ ਸੰਗਤ ਨੂੰ ਆਪਣੀ ਪੰਗਤ ਵਿੱਚ ਰਲਾਉਣ ਗਿਆ ਹੈ, ਇੱਕ ਹੁਕਮ ਨਾਮਾ ਲਿਖਵਾਕੇ ਅੱਗੇਤ੍ਰਾ ਹੀ ਭਿਜਵਾ ਦਿੱਤਾ। ਉਸ ਵਿਖੇ ਇਹ ਗੱਲ ਸੀ ਕਿ ਜੋ ਕੋਈ ਸਾਡਾ ਸਿੱਖ ਕਹਾਉਂਦਾ ਹੈ ਸਾਡੀ ਕਾਰ ਭੇਟ ਦਾ ਕੌਡੀ ਪੈਸਾ ਰਾਮਰਾਇ ਨੂੰ ਨਾ ਦੇਵੇ। ਜਦ ਕਾਸਦ ਨੇ ਇਹ ਹੁਕਮ ਨਾਮਾ ਦੱਸਿਆ, ਪੜ੍ਹਕੇ ਸਾਰੇ ਸਿੱਖ ਹੱਕੇ ਬੱਕੇ ਹੋ ਗਏ, ਅਤੇ ਆਖਣ ਲੱਗੇ, ਕਿ ਭਾਈ ਗੁਰੂ ਜੀ ਦਾ ਚਰਿੱਤ੍ਰ ਕੁਝ ਲਖਿਆ ਨਹੀਂ ਜਾਂਦਾ। ਪਿਆਰੇ ਪੁੱਤ੍ਰ ਦੀ ਪੂਜਾ ਕਿਉਂ ਹਟਾ ਦਿੱਤੀ ਹੈ ? ਕਈ ਤਾਂ ਸਾਰੇ ਭੇਦ ਦੀ ਗੱਲ ਨੂੰ ਸੁਣਕੇ ਹਟ ਗਏ ਅਤੇ ਕਹਣ ਲੱਗੇ ਹਾਂ ਭਾਈ ਸ੍ਰੀ ਗੁਰੂ ਜੀ ਸੱਚ ਆਖ ਦੇ ਹਨ, ਰਾਮਰਾਇ ਨੇ ਹੰਕਾਰ ਤੇ ਕੁਸ਼ਾਮਤ ਕਰਕੇ ਸ੍ਰੀ ਗੁਰੂ ਨਾਨਕ ਜੀ ਦੇ ਵਾਕਾਂ ਨੂੰ ਉਲਟਾਯਾ ਹੈ ਇਹ ਗੱਦੀ ਦੇ ਲਾਇਕ ਕੱਦ ਹੋ ਸਕਦਾ ਹੈ। ਅਤੇ ਕਈ ਸਿੱਖ ਜਦ ਰਾਮਰਾਇ ਦੇ ਤੰਬੂ ਲਾਹੌਰ ਬਾਹਰ ਆ ਲੱਗੇ, ਕੌਡੀ ਪੈਸਾ ਦੋਵੇਂ ਛੱਡਕੇ ਮੁਹਰ ਤੇ ਰੁਰੱਜੇ ਲੈਕੇ ਜਾਮਿਲੇ ਅਤੇ ਮੱਥਾ ਟੇਕਕੇ ਵੱਡੇ ਪ੍ਰਸਿੰਨ

ਹੋਏ । ਉਨ੍ਹਾਂ ਨੇ ਮਨ ਵਿੱਚ ਇਹ ਬੀ ਕੰਘੀ ਮਾਰੀ ਸੀ ਭਈ ਇਹ ਇੱਕ ਤਾਂ ਸ੍ਰੀ ਗੁਰੂ ਹਰਿਰਾਇ ਜੀ ਦਾ ਵੱਡਾ ਪੁੱਤ੍ਰ ਹੈ ਦੂਜਾ ਕਰਾਮਾਤੀ ਬੀ ਭਾਰਾ ਹੈ ਤੀਜਾ ਸਮੇਂ ਦੇ ਹਾਕਮ ਦਾ ਮੂੰਹ ਚਿੱਤ ਲਗਦਾ ਹੈ ਨਾ ਜਾਣੀਏ ਸਾਡੀ ਕੁਝ ਚੁਗਲੀ ਕਰਕੇ ਬੁਰਾ ਹੀ ਕਰ ਦੇਵੇ ਇਸ ਲਈ ਕਈ ਲੋਕ ਨਵੇਂ ਸਿੱਖ ਬੀ ਹੋ ਗਏ । ਪਰੰਤੂ ਜਦ ਸ੍ਰੀ ਗੁਰੂ ਜੀ ਨੂੰ ਇਸ ਸਮਾਚਾਰ ਦੀ ਖਬਰ ਕੀਰਤਪੁਰ ਵਿਖੇ ਪਹੁੰਚ ਗਈ ਆਪਨੇ ਪੁੱਤ੍ਰ ਦਾ ਤਯਾਗ ਤਾਂ ਕਿਧਰੇ ਰਿਹਾ ਉਸਦੇ ਮੇਲੀਆਂ ਦਾ ਬੀ ਤਯਾਗ ਕਰ ਦਿੱਤਾ, ਅਤੇ ਲਿਖ ਘੱਲਿਆ ਕਿ ਜਿਹੜੇ ਸਿੱਖ ਰਾਮਰਾਇ ਨੂੰ ਜਾਮਿਲੇ ਹਨ ਅੰਦਰੋਂ ਖੋਟੇ ਤੇ ਮੂੰਹ ਦੇ ਮਿੱਠੇ ਹਨ । ਓਹ ਰਾਮਰਾਈਏ ਸਿੱਖ ਕਹਾਉਣ ਗੇ ਜੋ ਮੇਰਾ ਸਿੱਖ ਹੋਊ ਉਨ੍ਹਾਂ-ਦੀ ਮਤ ਨਾ ਲਊ। ਇਸ ਹੁਕਮ ਨਾਮੇਂ ਲੈ ਜਾਣ ਵਾਲੇ ਨੂੰ ਸ੍ਰੀ ਗੁਰੂ ਜੀ ਨੇ ਬਹੁਤ ਗੱਲਾਂ ਸਮਝਾਈਆਂ ਅਤੇ ਸਿੱਖ ਹੁਕਮਨਾਮਾ ਲੈਕੇ ਲਾਹੌਰ ਦੌੜ ਗਿਆ। ਅਤੇ ਰਾਮਰਾਈਏ ਸਿੱਖਾਂ ਨੂੰ ਭੀ ਖਬਰ ਹੋਈ ਪਰ ਰਾਮਰਾਇ ਨੇ ਕਈਆਂ ਨੂੰ ਧੀਰਜ ਦੇਕੇ ਆਪਣੇ ਨਾਲ ਹੀ ਮਿਲਾਈ ਰੱਖਿਆ ॥

ਇਧਰੋਂ ਸ੍ਰੀ ਗੁਰੂ ਹਰਿਰਾਇ ਜੀ ਮਾਤਾ ਦੀ ਆਗਿਆ ਮੰਨ ਕੇ ਵੱਡੇ ਭਿਰਾਉ ਧੀਰਮਲ ਦੇ ਨਾਲ ਮੁਲਾਕਾਤ ਲਈ ਕਰਤਾਰਪੁਰ ਨਾਮੇਂ ਨੱਗਰ ਵਿਖੇ,ਜਿਸ ਨੂੰ ਆਪ ਗੁਰੂ ਅਰਜਨ ਜੀ ਨੇ ਬਣਵਾਕੇ ਵਸਾਇਆ ਸੀ, ਆਏ ਅਤੇ ਧੀਰਮਲ ਨਾਲ ਮਿਲ ਗਿਲ ਕੇ ਡੇਰਾ ਕੀਤਾ ਅਤੇ ਕਈ ਦਿਨ ਤੋੜੀ ਉੱਥੇ ਨਿਵਾਸ ਕਰਕੇ ਸੱਤਨਾਮ ਦਾ ਉਪਦੇਸ਼ ਦੇਕੇ ਸਿੱਖਾਂ ਦੇ ਬੇੜੇ ਪਾਰ ਕੀਤੇ ॥

# ੧੫ ਧਿਆਉ ।

## ( ਭਾਈ ਭਗਤੂ )

ਇੱਕ ਵਾਰ ਵਿਸਾਖੀ ਦਾ ਮੇਲਾ ਗਹਿਮਾਂ ਗਹਿਮ ਸੀ ਅਤੇ ਸੰਗਤਾਂ ਹੁਮ ਹੁਮਾਕੇ ਆਰਹੀਆਂ ਸਨ ਅਤੇ ਜੋਟੀਆਂ ਦੇ ਸ਼ਬਦ ਦਾ ਉਚਾਰ ਹੋਰਿਹਾ ਸੀ ਜਿਹਾਕੁ "ਦਰਸ਼ਨ ਦੇਖ ਜੀਵਾਂ ਗੁਰ ਤੇਰਾ" ਆਦ ਸ਼ਬਦਾਂ ਦੀ ਧੁੰਨ ਲਗ ਰਹੀ ਸੀ। ਤਦੋਂ ਭਾਈ ਭਗਤੂ ਨਾਮੇਂ ਇੱਕ ਬੈਰਾੜ ਦੇਸ ਦਾ ਵਸਨੀਕ,ਜੋ ਵੱਡਾ ਗੁਰੂ ਘਰ ਦਾ ਪ੍ਰੇਮੀ ਸਿੱਖ ਸੀ, ਆਇਆ । ਅਤੇ ਸੰਗਤਾਂ ਬੀ ਉਸ ਨਾਲ ਬਾਹਲੀਆਂ ਸਨ ਅਤੇ ਬੁਢਾਪੇ ਦੇ ਕਾਰਣ ਉਸਦੇ ਹੱਥ ਕੰਬਦੇ ਸਨ,

ਤੇ ਲਾਠੀ ਦੇ ਜ਼ੋਰ ਤੁਰਦਾ ਸੀ। ਜਦ ਉਸਨੇ ਦੰਡੌਤ ਕੀਤੀ ਗੁਰੂ ਜੀ ਨੇ ਆਦਰ ਨਾਲ ਪਾਸ ਬੈਠਾ ਲੀਤਾ ਅਤੇ ਬਿਲਾਸ ਨਾਲ ਪੁੱਛਿਆ ਕਿ ਭਾਈ ਜੀ ਹੁਣ ਵਿਆਹੁ ਕਦ ਕਰਾਉਣਾ ਹੈ ? ਗੁਰੂ ਜੀ ਦੀ ਮਨਸਾ ਤਾਂ ਸੀ ਕਿ ਹੁਣ ਆਪ ਵਹੁਟੀ ਕਦ ਬਣਨਾ ਹੈ ਕਿਉਂ ਜੋ ਲਿਖਿਆ ਹੈ ( ਜਿੰਦ ਵਹੁਟੀ ਮਰਣ ਵਰ ਲੈ ਜਾਸੀ ਪਰਣਾਇ )। ਜਦ ਦੂਜੇ ਦਿਨ ਆਏ ਫੇਰ ਬੀ ਗੁਰੂ ਜੀ ਨੇ ਇਹੋ ਪ੍ਰਸ਼ਨ ਕੀਤਾ । ਭਾਈ ਜੀ ਨੇ ਇਸਦਾ ਅਰਥ ਨਾ ਸਮਝਕੇ ਕੁਝ ਉੱਤਰ ਨਾ ਦਿੱਤਾ ਦਰਸ਼ਨ ਪਰਸ਼ਨ ਕਰਕੇ ਮੇਲਿਓਂ ਪਿੱਛੇ ਬੈਰਾੜ ਨੂੰ ਚਲੇ ਗਏ ॥

ਲਿਖਿਆ ਹੈ ਜਦ ਅਗਲੀ ਵਿਸਾਖੀ ਦੇ ਮੇਲੇ ਵਾਸਤੇ ਤੁਰੇ ਆਉਂਦੇ ਸਨ ਰਾਹ ਵਿੱਚ ਕੀ ਡਿੱਠਾ ਕਿ ਇੱਕ ਜੱਟ ਦੀ ਜੁਆਨ ਕੁੜੀ ਖੇਤ ਵਿੱਚ ਮਨ੍ਹੇ ਤੇ ਬੈਠੀ ਪੰਛੀ ਉਡਾ ਰਹੀ ਸੀ। ਭਾਈ ਜੀ ਨੇ ਚਿਤਵਿਆ ਭਈ ਮੇਰੀ ਸਿੱਖਣੀ ਮੋਈ ਹੋਈ ਹੈ ,ਅਰ ਗੁਰੂ ਜੀ ਬੀ ਚਾਹੁੰਦੇ ਹਨ ਕਿ ਦੂਜਾ ਵਿਆਹ ਹੋਜਾਵੇ ਇਸ ਲਈ ਗੁਰੂ ਜੀ ਦਾ ਵਾਕ ਖਾਲੀ ਨਾ ਜਾਵੇ,ਹੋਵੇ ਤਾਂ ਇਸ ਨਾਲ ਫੇਰੇ ਲੈ ਲਈਏ । ਭਾਵੀ

ਅਮੋੜ ਹੈ ਹੁਣ ਆਪਨੇ ਉਸ ਮੁਟਿਆਰ ਵੱਲ ਵੇਖਕੇ ਕਿਹਾ ਕਿ ਹੇ ਸੁੰਦਰੇ ਮੈਂ ਗੁਰੂ ਜੀ ਦੇ ਵਾਕ ਦੀ ਪਾਲਣਾ ਲਈ ਇਹ ਕਾਰਜ ਕਰਦਾ ਹਾਂ ਤੂੰ ਮੈਨੂੰ ਮਾਫ ਰੱਖੀਂ। ਇਹ ਆਖਦਾ ਹੀ ਤਾਬੜ ਤੋੜ ਟਾਂਡੇ ਬਾਲਕੇ ਅੱਗਦੇ ਦੁਆਲੇ ਫੇਰੇ ਫਿਰ ਲੀਤੇ, ਅਤੇ ਉਸਨੂੰ ਗਹਣਾ ਕੱਪੜਾ ਦੇਕੇ ਸ੍ਰੀ ਗੁਰੂ ਜੀ ਪਾਸ ਹਾਜ਼ਰ ਹੋਏ। ਫੇਰ ਬੀ ਗੁਰੂ ਜੀ ਨੇ ਓਹੋ ਪ੍ਰਸ਼ਨ ਕੀਤਾ ਤਦ ਭਾਈ ਜੀ ਨੇ ਕਿਹਾ ਗ਼ਰੀਬ ਨਿਵਾਜ਼ ਮੈਂ ਰਾਹ ਵਿੱਚ ਹੀ ਇੱਕ ਦੁਲਹਨ ਨਾਲ ਸ਼ਾਦੀ ਕਰ ਆਇਆ ਹਾਂ ਕਿ ਹਜ਼ੂਰ ਦਾ ਬਚਨ ਖਾਲੀ ਨਾ ਜਾਵੇ। ਸਾਹਿਬ ਸੁਣਦੇ ਹੀ ਹੱਸ ਪਏ ਅਤੇ ਬਚਨ ਕੀਤਾ ਭਾਈ ਜੀ ਸਾਡਾ ਮਤਲਬ ਤਾਂ ਤੁਹਾਡੀ ਉਮਰ ਪੁੱਛਣ ਦਾ ਸੀ ਕਿ ਆਪ ਦਾ ਅਸਲੀ ਵਿਆਹ ਕਦ ਹੋਣਾ ਹੈ। ਸੋ ਹੁਣ ਤੁਹਾਡਾ ਸਮਾਂ ਨੇੜੇ ਹੈ ਐਤਕੀ ਤੁਸੀਂ ਸਾਡੇ ਪਾਸ ਹੀ ਰਹੋ ਤੇ ਅਸੀਂ ਤੁਹਾਡੀ ਜਿੱਥੋਂ ਤੀਕ ਹੋ ਸਕੇਗੀ ਮਦਦ ਰੱਖਾਂਗੇ ਅਤੇ ਜਿਸ ਨਾਲ ਤੁਸਾਂ ਸਾਡੇ ਬਚਨ ਪਾਲਣ ਲਈ ਇਹ ਕਾਰਜ ਕੀਤਾ ਹੈ ਓਹ ਬੀ ਵੱਡੀ ਸਤਵੰਤੀ ਤੇ ਸੀਲ ਵੰਤੀ ਰਹੂ

ਤੇ ਤੁਹਾਡੀ ਸੰਤਾਨ ਉਸਨੂੰ ਮਾਤਾ ਕਰਕੇ ਮੰਨੇਗੀ। ਗੱਲ ਕੀ ਲਿਖਿਆ ਹੈ ਕਿ ਭਾਈ ਭਗਤੂ ਦੇ ਜੀਵੰਦੇ ਤੀਕ ਓਹ ਬੀ ਘਰ ਹੀ ਬੈਠੀ ਰਹੀ,ਭਾਵੇਂ ਬਥੇਰਾ ਲੋਕ ਆਖ ਰਹੇ ਪਰ ਉਸਨੇ ਬੀ ਪੂਰਾ ਪ੍ਰਣ ਰੱਖਿਆ ॥

ਭਾਈ ਭਗਤੂ ਦਾ ਵੱਡਾ ਪੁੱਤ੍ਰ ਗੌਰਾ ਨਾਮੇਂ ਸੀ ਓਹ ਭਠਿੰਡੇ ਦਾ ਮਾਲਕ ਬਨਗਿਆ ਸੀ। ਉਹ ਸਮਾਚਾਰ ਸੁਣਦੇ ਹੀ ਉਸਨੂੰ ਘਰ ਲੈਗਿਆ ਅਤੇ ਮਾਤਾ ਸਮਾਨ ਮੰਨਕੇ ਦਿਨੋਂ ਦਿਨ ਵੱਡਾ ਆਦਰਕਰਨ ਲੱਗਾ। ਓਹ ਦੁਲਹਨ ਡੋਲੀਆਂ ਵਿਖੇ ਬਾਹਰ ਜਾਂਦੀ ਸੀ ਅਤੇ ਘਰ ਵਿਖੇ ਗੋੱਲੀਆਂ ਉਸਦੀ ਟਹਿਲ ਸੇਵਾ ਕਰਨ। ਇਧਰੋਂ ਭਾਈ ਭਗਤੂ ਅਤੀਸਾਰ ਦੇ ਰੋਗ ਨਾਲ ਡਾਢਾ ਬੀਮਾਰੀ ਹੋਗਿਆ। ਕਈ ਸਿੱਖ ਆਕੇ ਉਸ ਨੂੰ ਪੁੱਛਣਾ ਕਰਨ ਕਿ ਭਾਈ ਜੀ ਤੁਸੀਂ ਤਾਂ ਲੋਕਾਂ ਦੇ ਰੋਗ ਗੁਆ ਦੇਂਦੇ ਸੇ ਹੁਣ ਆਪਣਾ ਕਿਉਂ ਨਹੀਂ ਹਟਾਉਂਦੇ। ਭਾਈ ਭਗਤੂ ਨੇ ਉੱਤਰ ਦਿੱਤਾ "ਭਾਈ ਸਿੱਖੋ ਇਹ ਸੰਸਾ ਨਾ ਕਰੋ ਆਪਣੇ ਦਾਸਾਂ ਦੇ ਦੁੱਖ ਸੁੱਖ ਗੁਰੂ ਜੀ ਇੱਥੇ ਭੁਗਤਾ ਦੇਂਦੇ ਹਨ। ਜਮ ਲੋਕ ਦੀ ਪੀੜਾ ਨਹੀਂ ਰਹਿੰਦੀ। ਬੈਰਾੜ ਦੇਸ ਦੇ

ਲੋਕ ਜਿਹੜੀਆਂ ਗਊਆਂ ਲੁੱਟਕੇ ਲਿਆਉਂਦੇ ਸਨ ਉਨ੍ਹਾਂ ਦਾ ਦੁੱਧ ਸਾਨੂੰ ਦੇਂਦੇ ਹੁੰਦੇ ਸਨ, ਉਸਦਾ ਲੇਖਾ ਸਾਡਾ ਇੱਥੇ ਹੀ ਨਿੱਬੜ ਜਾਊ। ਹੁਣ ਅਸੀਂ ਨਿਰਮਲ ਹੋਕੇ ਅੱਗੇ ਜਾਵਾਂਗੇ"–ਸ੍ਰੀ ਵਾਹਿਗੁਰੂ ੨ ਕਹਿੰਦਿਆਂ ਉਸ ਦੇ ਪ੍ਰਾਣ ਇਉਂ ਸੁਖਾਲੇ ਨਿਕਲੇ ਜਿਕੁਰ ਹਾਥੀ ਦੇ ਗਲੋਂ: ਫੁੱਲਾਂ ਦੀ ਮਾਲਾ ਡਿਗ ਪੈਂਦੀ ਹੈ ॥

ਹੁਣ ਆਪ ਗੁਰੂ ਜੀ ਨੇ ਰਾਗੀ ਰਬਾਬੀ ਬੁਲਵਾਕੇ ਮਾਰੂ ਰਾਗ ਦਾ ਉਚਾਰ ਕਰਵਾਇਆ,ਵੱਡਮੁੱਲੇ ਸੁਨਿਹਰੀ ਛੋਡਿਆਂਦਾਰ ਬਿਬਾਨ ਪੁਰ ਲੋਥ ਰਖਾਕੇ ਆਪ ਨਾਲ ਗਏ। ਸਤਗੁਰ ਖੇਪ ਨਿਬਾਹੀ ਪੂਰੀ "ਤਪਤ ਕੜਾਹਾ ਬੁਝ ਗਿਆ ਗੁਰ ਸੀਤਲ ਨਾਮ ਦੀਓ" "ਮੋਰੀਰੁਣ-ਝੁਣ ਲਾਇਆ ਭੈਣੇ ਸਾਵਨ ਆਇਆ " ਇਤਯਾਦ ਸ਼ਬਦਾਂ ਦਾ ਪਾਠ ਅਤੇ ਜੋੜੀਆਂ ਦੇ ਸ਼ਬਦ ਭਾਵੇਂ ਮਸੰਦ ਲੋਕ ਬਥੇਰਾ ਹਟਾ ਰਹੇ, ਪਰ ਗੁਰੂ ਜੀ ਨੇ ਆਪਣੀ ਹੱਥੀਂ ਲੰਬੂ ਦਿੱਤਾ ਅਤੇ ਬਚਨ ਕੀਤਾ,ਸਿਖੋ ! ਇਹ ਹਮਾਰੇ ਵੱਡੇ ਸ੍ਰੀ ਗੁਰੂ ਰਾਮਦਾਸ ਜੀ ਦਾ ਅੰਸਾ-ਵਤਾਰ ਸੀ ਇਸ ਲਈ ਸਾਨੂੰ ਹੀ ਜੋਗ ਸੀ। ਜਦ ਲੰਬੂ

ਲਾਕੇ ਸਤ ਗੁਰੂ ਦੀਵਾਨ ਵਿੱਚ ਆਏ ਰਬਾਬੀਆਂ ਨੇ ਇੱਕ ਦੋ ਸ਼ਬਦ ਪੜ੍ਹਕੇ ਪੌੜੀ ਲਾਈ। ਉਨ੍ਹਾਂ ਨੂੰ ਅਰਦਾਸ ਦਿੱਤੀ ਗਈ, ਫੇਰ ਸਮਸਾਨ ਭੂਮੀ ਥੋਂ ਉੱਠਕੇ ਗੁਰੂ ਜੀ ਨੇ ਇੱਕ ਸਰੋਵਰ ਦੇ ਕੰਢੇ ਸੰਗਤ ਸਮੇਤ ਸ਼ਨਾਨ ਕੀਤਾ ਅਤੇ ਕੀਰਤਨ ਸੋਹਲੇ ਦਾ ਪਾਠ ਕਰਵਾ ਕੇ ਪਿੱਛੋਂ ਕੜਾਹ ਪ੍ਰਸ਼ਾਦਿ ਵੰਡਵਾਇਆ, ਤੇ ਘਰ ਵਿਖੇ ਆਕੇ ਸਾਰੀ ਸੰਗਤ ਨੂੰ ਵਿਦਾ ਕੀਤਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰਖਵਾਕੇ ਤੇਰ੍ਹਵੇਂ ਵਾਲੇ ਦਿਨ ਵੱਡੀ ਧੂਮ ਧਾਮ ਨਾਲ ਭੋਗ ਪਵਾਇਆ। ਗੱਲ ਕੀ ਜਿਕਰ ਰਾਮਚੰਦ੍ਰ ਜੀ ਨੇ ਜਟਾਯੂ ਦੀ ਕ੍ਰਿਤ ਆਪਣੇ ਹੱਥੀਂ ਕੀਤੀ ਸੀ ਇਸੇ ਭਾਂਤ ਸ੍ਰੀ ਗੁਰੂ ਜੀ ਨੇ ਆਪਨੇ ਹੱਥੀਂ ਭਗਤੂ ਭਗਤ ਦੀ ਕੀਤੀ॥

ਹੁਣ ਗੁਰੂ ਜੀ ੨੨ ਸੌ ਕੁ ਭੀੜ ਭਾੜ ਨਾਲ ਲੈਕੇ ਜੰਗਲ ਦੇਸ ਵਿੱਚ ਮੰਗਲ ਕਰਨ ਲਈ ਪਧਾਰੇ। ਉਥੇ ਇੱਕ ਮੁਕੰਦ ਨਾਮੇਂ ਪਿੰਡ ਵਿਖੇ ਡੇਰਾ ਲਾਇਆ। ਓਥੇ ਬ੍ਰਿਛ ਘੱਟ ਹੁੰਦੇ ਸਨ ਇਸ ਲਈ ਆਪ ਨੇ ਆਪਣੇ ਹੱਥੀਂ ਕਿਲਕਾਂ ਗੱਡਕੇ ਬ੍ਰਿਛ ਹਰੇ ਕਰ ਦਿੱਤੇ ਜੋ ਹੁਣ ਤੀਕ ਵਿੱਦਮਾਨ ਹਨ॥

ਇੱਕ ਦਿਨ ਦੀ ਵਾਰਤਾ ਹੈ ਜੀਤਾ ਨਾਮੇਂ ਗੁਰੂ ਜੀ ਦੇ ਚੌਰੀ ਬਰਦਾਰ ਨੇ ਭਾਈ ਗੌਰਾ ਨੂੰ ਜਿਹੜਾ ਭਾਈ ਭਗਤੂ ਦਾ ਵੱਡਾ ਪੁੱਤ੍ਰ ਸੀ, ਕਿਹਾ ਕਿ " ਤੇਰੀ ਦੂਜੀ ਮਾਂ ਜਿਹੜੀ ਮੁਟਿਆਰ ਘਰ ਵਿੱਚ ਵਿਧਵਾ ਬੈਠੀ ਹੋਈ ਹੈ ਉਸ ਨਾਲ ਮੇਰਾ ਅਨੰਦ ਪੜ੍ਹਾ ਦੇਵੇਂ ਤਦ ਚੰਗੀ ਗੱਲ ਹੈ ਕਿਉਂ ਜੋ ਮੇਰੀ ਵਹੁਟੀ ਬੀ ਮੋਈ ਹੋਈ ਹੈ ਮੇਲ ਚੰਗਾ ਮਿਲਿਆ ਹੋਇਆ ਹੈ । ਉਸ ਨੇ ਇਸ ਗੱਲ ਥੋਂ ਵੱਡੀ ਖਾਰ ਖਾਕੇ ਇੱਕ ਦਿਨ ਸ਼ਿਕਾਰ ਗਾਹ ਵਿੱਚ ਜਦ ਗੁਰੂ ਜੀ ਅੱਗੇ ਲੰਘ ਗਏ ਸਨ, ਦਾਉ ਪਾਕੇ ਜੀਤੇ ਨੂੰ ਜੀਤਾ ਨਾ ਛੱਡਿਆ ਅਰਥਾਤ ਤਲਵਾਰ ਨਾਲ ਪਾਰ ਬੁਲਾ ਦਿੱਤਾ। ਗੁਰੂ ਜੀ ਨੇ ਇਸ ਖ਼ਬਰ ਦੇ ਸੁਣਦੇ ਹੀ ਉਸਨੂੰ ਦਰਬਾਰ ਆਉਣੋਂ ਬੰਦ ਕਰ ਦਿੱਤਾ ਅਤੇ ਸਰਾਪ ਦਿੱਤਾ ॥

ਹੁਣ ਭਾਈ ਗੌਰਾ ਆਪਣੇ ਅਪਰਾਧ ਥੋਂ ਡਰਦਾ ਮਾਰਿਆ ਗੁਰੂ ਜੀਦੇ ਆਸ ਪਾਸ ਲੁਕਿਆ ਰਹਿੰਦਾ ਸੀ, ਨੇੜੇ ਆਉਣੋਂ ਬਾਹਲਾ ਡਰਦਾ ਸੀ,ਪਰ ਮਨੋਂ ਚਾਹੁੰਦਾ ਸੀ ਕਿ ਮੈਂ ਬਖ਼ਸ਼ਿਆ ਜਾਵਾਂ ਤਾਂ ਵੱਡੀ ਚੰਗੀ ਗੱਲ ਹੈ, ਕਿਉਂ ਜੋਧਰਮਰਾਜ ਦੀ ਪੀੜਾ ਇਸ ਨਾਲੋਂ ਵੱਡੀ ਦੁਖਦਾਈ ਹੈ।

ਸੋ ਇੱਕ ਦਿਨ ਅਜਿਹਾ ਹੋਇਆ ਕਿ ਗੁਰੂ ਜੀ ਡਰੋਲੀ ਗਾਵੋਂ ਤੁਰਕੇ ਕਰਤਾਰ ਪੁਰ ਨੂੰ ਜਾਂਦੇ ਹੋਏ ਦਰਿਯਾਓਂ ਪਾਰ ਹੋਗਏ ਸਨ ਤੇ ਕਬੀਲੇ ਦੀ ਡੋਲੀਆਂ ਅਰ ਖ਼ਜ਼ਾਨਾ ਪਿੱਛੇ ਰਹਿ ਗਿਆ ਸੀ। ਓੱਥੇ ਹੀ ਤੁਰਕਾਂ ਦੀ ਫੌਜ ਦਾ, ਜਿਹੜੀ ਲਹੌਰ ਨੂੰ ਜਾ ਰਹੀ ਸੀ, ਨੇਤ ਨਾਲ ਟਾਕਰਾ ਹੋਗਿਆ। ਮੁਹੰਮਦ ਯਾਰ ਬੇਗ ਖਾਂ ਨੇ, ਜਿਹੜਾ ਫੌਜ ਦਾ ਅਫਸਰ ਸੀ, ਲੁੱਟ ਧਾੜ ਮਾਰ ਕਰਨੀ ਅਰੰਭ ਕਰ ਦਿੱਤੀ। ਇਧਰੋਂ ਭਾਈ ਗੌਰਾ ਨੇ ਜਿਨੀਕੁ ਵਾਹ ਲੱਗੀ ਤੁਰਕਾਂ ਨੂੰ ਚਣੇ ਚਬਾਏ। ਜਦ ਗੁਰੂ ਜੀ ਨੂੰ ਇਸ ਗੱਲ ਦੀ ਖ਼ਬਰ ਪਹੁੰਚੀ ਆਪ ਗੌਰਾ ਨੂੰ ਬੁਲਾਕੇ ਉਸਦਾ ਕਸੂਰ ਮਾਫ ਕੀਤਾ ਅਤੇ ਅੱਗੇ ਨੂੰ ਉੱਤਮ ਉਪਦੇਸ਼ ਦਿੱਤੇ॥

## ੧੬ ਧਿਆਉ।

### ( ਮਾਲਵੇ ਦੀ ਜਾਤ੍ਰਾ )

ਇੱਕ ਸਮੇਂ ਗੁਰੂ ਜੀ ਸੱਤ ਨਾਮ ਦੇ ਉਪਦੇਸ਼ ਦੀ ਬੱਦਲ ਵਾਙੂੰ ਵਰਖਾ ਕਰਦੇ ਮਾਲਵਾ ਦੇਸ਼ ਵਿਖੇ ਜਾ ਪਹੁੰਚੇ ਓਥੇ ਕੁੱਲ ਮਰਾਜ ਨਾਮੇਂ ਪਿੰਡਾਂ ਦੇ ਜ਼ਿਮੀਂਦਾਰ ਲੋਕ ਆ ਮਿਲੇ। ਉਹ ਸਿਰਕੀ ਵਾਸ ਹੁੰਦੇ ਸਨ ਤੇ ਵੱਡੇ ਗਰੀਬ

ਸਨ, ਇੱਕ ਥਾਉਂ ਟਿਕਕੇ ਨਹੀਂ ਰਹਿੰਦੇ ਸਨ ਕਿਉਂ ਜੋ ਕੌਰੇ ਨਾਮੇਂ ਗਾਉਂ ਦੇ ਲੋਗ ਉਨ੍ਹਾਂ ਪਰ ਵੱਡੀ ਤੱਦੀ ਕਰਦੇ ਸਨ ਅਤੇ ਆਪਣੇ ਖੂਹਾਂ ਪਰ ਪਾਣੀ ਸਾਰਖਾ ਭਰਨ ਨਹੀਂ ਦੇਂਦੇ ਸਨ। ਸਤਿਗੁਰੂ ਜੀ ਨੇ ਉਨ੍ਹਾਂ ਪਰ ਕ੍ਰਿਪਾ ਦ੍ਰਿਸ਼ੀ ਕਰਕੇ ਲਹਿਰ ਬਹਿਰ ਕਰ ਦਿੱਤੀ ਜੋਓਹ ਲੋਗ ਵੱਡੇ ਨਾਮੀਂ ਗਰਾਮੀਂ ਤੇ ਧਨਾਢ ਹੋ ਗਏ। ਪਹਿਲੇ ਸਤਿਗੁਰੂ ਜੀ ਨੇ ਕੌਰੇ ਦੇ ਲੋਕਾਂ ਨੂੰ ਬੁਲਵਾਕੇ ਆਗਿਆ ਦਿੱਤੀ ਕਿ "ਤੁਸੀਂ ਮਰਾਜ ਵਾਲਿਆਂ ਜ਼ਿਮੀਂਦਾਰਾਂ ਨੂੰ ਪੰਜ ਹਲਾਂ ਦੀ ਜ਼ਮੀਨ ਦੇ ਦੇਓ, ਇਹ ਵਿਚਾਰੇ ਗੁਜ਼ਾਰਾ ਕਰਣ ਗੇ ਹੁਣ ਛੱਪਰੀ ਵਾਸ ਰਹਿੰਦੇ ਹਨ। ਭਾਵੇਂ ਇਨ੍ਹਾਂ ਵਾਸਤੇ ਥੋੜ੍ਹੀ ਹੈ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਬਰਕਤ ਪਾਦੇਣ ਗੇ। ਅੰਨ ਵੱਡਾ ਹੋਇਆ ਕਰੇ ਗਾ॥

ਇਸ ਵਾਕ ਨੂੰ ਸੁਣਕੇ ਕੌਰੇ ਦੇ ਲੋਕ ਕੌੜੇ ਹੋਕੇ ਬੋਲੇ ਨਹੀਂ ਮਹਾਰਾਜ ਅਸੀਂ ਤਾਂ ਸੂਈ ਦੇ ਨੱਕੇ ਜਿੱਨੀਂ ਜ਼ਿਮੀਂ ਨਹੀਂ ਦੇ ਸਕਦੇ।"ਗ੍ਰਾਸ ਦੇਣਾ ਪਰ ਥਾਸ ਨਾ ਦੇਣਾ" ਇਹ ਸਿਆਣਿਆਂ ਦੀ ਮੱਤ ਹੈ। ਸੋ ਅਸਾਂ ਪੱਲੇ ਬੰਨ੍ਹ ਛੱਡੀ ਹੈ। ਸੁਣਕੇ ਮਰਾਜ ਦੇ ਲੋਕ ਵੱਡੇ ਚਿੰਤਮਾਨ ਹੋਏ ਅਤੇ ਅੱਗੋਂ:

ਕੁਝ ਜ਼ੋਰ ਨਾ ਚੱਲਣ ਦੇ ਕਾਰਣ ਕੁਝ ਨਾ ਕਹ ਸੱਕੇ। ਗੱਲ ਕੀ ਸ਼ਰੀਕਾਂ ਦੀ ਆਪੋ ਵਿੱਚ ਵੱਡੀ ਮੁਠ ਭੇੜ ਹੋਈ ਪਰ ਸਤਗੁਰੂ ਜੀ ਦੀ ਕ੍ਰਿਪਾ ਨਾਲ ਮਰਾਜ ਵਾਲਿਆਂ ਦੀ ਫਤੇ ਹੋਈ। ਜੈਤ ਨਾਮੇਂ ਜੱਟ ਜਿਹੜਾ ਵੱਡਾ ਦੋਖੀ ਸੀ ਆਪਣੇ ਕੀਤੇ ਦਾ ਫਲ ਭੋਗਕੇ ਮਾਰਿਆ ਗਿਆ। ਇਸ ਭਾਂਤ ਆਪਣਾ ਪਿੰਡ ਵਸਾਕੇ ਰਹਿਣ ਲੱਗ ਪਏ ਅਰ ਸਤਿਗੁਰੂ ਜੀ ਦੀ ਕ੍ਰਿਪਾ ਦੀ ਬਖਸ਼ੀਸ਼ ਨਾਲ ਮਰਾਜ ਵਾਲਿਆਂ ਦਿਨੋਂ ਦਿਨ ਉੱਨਤੀ ਹੋਣ ਲੱਗੀ। ਇਨ੍ਹਾਂ ਦੇ ਧੀਆਂ ਪੁੱਤਾਂ ਦੇ ਸਾਕ ਬੀ ਆਪਨੇ ਆਪਣੀ ਸੰਗਤ ਨੂੰ ਪ੍ਰੇਰਕੇ ਕਰਵਾ ਦਿੱਤੇ, ਕਿਉਂ ਜੋ ਸ਼ਰੀਕਾਂ ਨੇ ਇਨ੍ਹਾਂ ਨੂੰ ਸਾਕ ਦੇਣੋਂ ਲੈਣੋਂ ਬੀ ਬੰਦ ਕਰ ਛੱਡਿਆ ਸੀ, ਇਹ ਮਰਾਜੀਏ ਹੁਣ ਬਾਈ ਪਿੰਡਾਂ ਵਿਖੇ ਵਸਦੇ ਹਨ, ਇਨ੍ਹਾਂ ਨੂੰ ਮਾਲਵੇ ਵਿਖੇ ਬਾਹੀਆ ਆਖਦੇ ਹਨ॥

ਇਸੇ ਗਮਨ ਵਿੱਚ ਇੱਕ ਦਿਨ ਦੀ ਵਾਰਤਾ ਹੈ ਕਿ ਲੰਗਰ ਵਿੱਚ ਘਿਉ ਮੁੱਕ ਗਿਆ ਸੀ ਅਤੇ ਫੇਰੂ ਨਾਮੇਂ ਇੱਕ ਵਪਾਰੀ ਘਿਉ ਦਾ ਕੁੱਪਾ ਲੱਦੀ ਲਈ ਜਾਂਦਾ ਸੀ, ਉਸ ਨੇ ਗੁਰੂ ਜੀ ਦੀ ਸ਼ੋਭਾ ਸੁਣਕੇ ਆਪ ਦੇ ਕੋਲ

ਹੀ ਡੇਰਾ ਲਾ ਦਿੱਤਾ। ਭਾਈ ਭਗਤੂ ਨਾਮੇਂ ਲਾਂਗਰੀ ਨੇ ਗੁਰੂ ਜੀ ਦੇ ਲੰਗਰ ਲਈ ਮਣ ਪੱਕਾ ਘਿਉ ਮੰਗਿਆ, ਅਤੇ ਮੁੱਲ ਬੀ ਅੱਗੇ ਢੇਰੀ ਕਰ ਦਿੱਤਾ। ਫੇਰੂ ਨੇ ਗੁਰੂ ਜੀ ਦਾ ਨਾਉਂ ਸੁਣਕੇ ਘਿਉ ਦੇਣਾ ਤਾਂ ਕਿਧਰੇ ਰਿਹਾ ਮੁੱਲ ਬੀ ਫੇਰ ਦਿੱਤਾ। ਜਦ ਗੁਰੂ ਜੀ ਨੂੰ ਇਸ ਗੱਲ ਦੀ ਖਬਰ ਪਈ,ਆਪ ਦਿਆਲ ਹੋਕੇ ਬੋਲੇ ਭਾਈ ਫੇਰੂ ਦਾ ਬੀ ਵੱਡਾ ਲੰਗਰ ਚੱਲੂ ਤੇ ਆਇਆ ਸਿੱਖ ਖਾਲੀ ਨਾ ਜਾਊ,ਭੰਡਾਰੇ ਭਰਪੂਰ ਰਹਿਣ ਗੇ। ਇਧਰੋਂ ਭਾਈ ਫੇਰੂ ਝਲਾਂਘੇ ਉੱਠਕੇ ਕੀਦੇਖਦਾਹੈ ਕਿ ਕੂੱਪਾ ਜਿੱਥੋਂ ਘਿਉ ਕੱਢਿਆ ਸੀ ਨਕਾਨਕ ਭਰਿਆ ਹੈ ਸਗਮਾਂ ਘਿਉ ਉਛੱਲ ੨ ਪੈਂਦਾ ਹੈ। ਇਸ ਸਿੱਧੀ ਨੂੰਦੇਖ ਦਾ ਹੀ ਭਾਈ ਭਗਤੂ ਲਾਂਗਰੀ ਦੀ ਪੈਰੀਂ ਜਾ ਡਿੱਗਾ। ਉਸਨੇ ਕਿਹਾ ਸਿੱਖਾ "ਗੁਰੂ ਜੀ ਦੀ ਸਰਣੀਂ ਪਓ" ਗੱਲ ਕੀ ਸੱਤ ਨਾਮ ਦਾ ਉਪਦੇਸ਼ ਲੈਕੇ ਸਿੱਖ ਹੋਇਆ। ਹੁਣ ਤੀਕ ਉਸਦਾ ਨੱਕੇ ਦੇਸ ਵਿਖੇ ਵੱਡਾ ਡੇਰਾ ਹੈ ਅਤੇ ਲੰਗਰ ਚਲਦਾ ਹੈ ॥

ਇਸ ਕਥਾ ਦਾ ਸਿੱਟਾ ਇਹ ਹੈ ਫੇਰੂ ਨੂੰ ਘਿਉ ਵੇਚਣ ਵਿੱਚ ਇਡੀ ਬ੍ਰਕਤ ਹੋਈ ਕਿ ਭਾਂਡਿਆਂ ਵਿੱਚ ਨਾ ਮੇਉਂ ਸੱਕੀ ॥

ਇੱਕ ਸਮੇਂ ਗੁਰੂ ਹਰਿਰਾਇ ਜੀ ਖਿਸਾਲੀ ਨਾਮੇਂ ਪਿੰਡ ਕੋਲ ਆਕੇ ਨਾਮ ਦੀ ਵਰਖਾ ਕਰਣ ਲੱਗੇ। ਓਥੇ ਬਾਹਲੇ ਸੱਤ ਨਾਮ ਦਾ ਉਪਦੇਸ਼ ਸੁਣਕੇ ਸਿੱਖ ਹੋਏ ਅਤੇ ਉਨ੍ਹਾਂ ਨੇ ਮੜ੍ਹੀਆਂ ਮਸਾਣਾਂ ਦੀ ਪੂਜਾ ਨੂੰ ਛੱਡਕੇ ਕੇਵਲ ਕਰਤਾਰ ਦੀ ਉਪਾਸਨਾ ਵਿਖੇ ਲੱਕ ਬੱਧਾ, ਤਦੋਂ ਕਾਲੇ ਨਾਮੇਂ ਇੱਕ ਸਿੱਖ ਫੂਲ ਅਤੇ ਸੰਦਲੀ ਨਾਮੇਂ ਦੋ ਨਿੱਕੇ ਭਤੀਜਿਆਂ ਨੂੰ, ਜਿਨ੍ਹਾਂ ਦਾ ਪਿਉ ਕਰਮ ਚੰਦ ਚੌਧਰੀ ਮੋਇਆ ਹੋਇਆ ਸੀ, ਇੱਕ ਨੂੰ ਕੰਧਾੜੇ ਚੱਕ ਕੇ ਦੂਜੇ ਦੀ ਉਂਗਲ ਫੜ ਕੇ ਗੁਰਾਂ ਪਾਸ ਲੈ ਆਇਆ। ਓਹ ਦੋਵੇਂ ਕਾਕੇ ਆਉਂਦੇ ਹੀ ਢਿੱਡਾਂ ਉੱਤੇ ਹੱਥ ਮਾਰਣ ਲੱਗ ਪਏ, ਕਿਉਂ ਜੋ ਰਸਤੇ ਵਿੱਚ ਉਨ੍ਹਾਂ ਨੂੰ ਚਾਚੇ ਨੇ ਚੰਗੀ ਤਰ੍ਹਾਂ ਨਾਲ ਸਿਖਾ ਛੱਡਿਆ ਸੀ ਕਿ ਤੁਸਾਂ ਭੁੱਖਿਆਂ ਵਾਕੂੰ ਢਿੱਡ ਕੁੱਟਣ ਲੱਗ ਪੈਣਾ। ਹੁਣ ਅਰਦਲੀਏ ਸਿੱਖ ਉਨ੍ਹਾਂ ਨੂੰ ਤਮਾਚੇ ਮਾਰ ਕੇ ਚੁਪ ਕਰਾਉਣ ਅਤੇ ਹਟਾਉਣ ਲੱਗੇ। ਪਰੰਤੂ ਦੀਨ ਦਿਆਲ ਨੇ ਵੇਖਕੇ ਕਿਹਾ ਕਿ ਇਨ੍ਹਾਂ ਨੂੰ ਕੁਝ ਨਾ ਆਖੋ, ਸਾਡੇ ਕੋਲ ਆਉਣ ਦੇਓ ਕਿਉਂ ਜੋ ਸ੍ਵਰਗ ਦਾ ਰਾਜ ਇਨ੍ਹਾਂ ਜਿਹਾਂ ਦਾ ਹੀ ਹੁੰਦਾ ਹੈ, ਅਰ ਪੱਕੇ ਰਟਾਨੀ ਬਾਲਾਂ ਸਮਾਨ ਹੀ ਨਿਰ ਹੰਕਾਰ ਰਹਿੰਦੇ ਹਨ॥

ਗੱਲ ਕੀ ਜਦ ਨੇੜੇ ਆਏ ਤਦ ਗੁਰੂ ਜੀ ਨੇ ਉਨ੍ਹਾਂ ਦੇ ਚਾਚੇ ਕੋਲੋਂ ਪੁੱਛਿਆ ਕਿ ਇਹ ਬਾਲਕ ਢਿੱਡਾਂ ਤੇ ਕਿਉਂ ਤਮਾਚੇ ਮਾਰਦੇ ਸਨ ? ਕਾਲੇ ਨੇ ਹੱਥ ਜੋੜ ਕੇ ਕਿਹਾ ਗੁਰੂ ਜੀ ! ਇਹ ਭੁੱਖੇ ਰਹਿੰਦੇ ਹਨ, ਮੂੰਹੋਂ ਨਾ ਬੋਲ ਸਕਣ ਦੇ ਕਾਰਣ ਢਿੱਡਾਂ ਤੇ ਹੱਥ ਮਾਰਦੇ ਹਨ ਇਨ੍ਹਾਂ ਦੇ ਮਾਪੇ ਬੀ ਮੋਏ ਹੋਏ ਹਨ, ਆਪੇ ਰਬ ਦੀ ਦਯਾ ਨਾਲ ਪਏ ਪਲਦੇ ਹਨ ਪਰ ਹੁਣ ਬਾਹਲੇ ਭੁੱਖਦੇ ਹੜਬੇ ਨਾਲ ਪਿੱਟਦੇ ਹਨ। ਗੁਰੂ ਜੀ ਦਯਾ ਦੇ ਘਰ ਵਿੱਚ ਆਕੇ ਬੋਲੇ ਇਹ ਦੋਵੇਂ ਵੱਡੇ ਨਾਮੀਂ ਗਰਾਮੀ ਧਨਾਢ ਹੋਣ ਗੇ ਜਿਹੜਾ ਕੰਧਾੜੇ ਤੇ ਹੈ ਉਹ ਸਭ ਥੋਂ ਵਡਾ ਰਾਜਾ ਹੋਵੇ ਗਾ ਜਮਨਾ ਤੋੜੀ ਇਸਦੇ ਘੋੜੇ ਪਾਣੀ ਪੀਣ ਗੇ ਵੱਡੀਆਂ ਪੀਹੜੀਆਂ ਤੀਕ ਰਾਜ ਕਰੇਗਾ ਅਰ ਗੁਰੂ ਘਰ ਦੀ ਵੱਡੀ ਟਹਿਲ ਕਰੇਗਾ। ਅਰ ਜਿਹੜਾ ਹੇਠ ਖਲੋਤਾ ਹੈ ਇਹ ਰਾਜ ਅਰ ਚੌਧਰ ਪੂਣਾ ਬੀ ਕਰੇਗਾ,ਇਸਦਾ ਨਾਉਂ ਚੌਧਰੀ ਸਾਰੇ ਉਘਾ ਹੋਊ। ਗੱਲ ਕੀ ਇਨ੍ਹਾਂ ਦੀ ਉਲਾਦ ਜਮਨਾ ਤੋੜੀ ਰਾਜ ਕਰੇ ਗੀ॥

ਹੁਣ ਇਨ੍ਹਾਂ ਬਾਲਕਾਂ ਨੂੰ ਬਰਕਤ ਸਮੇਤ ਨਾਲ ਲੈਕੇ ਜਦ ਕਾਲਾ ਘਰ ਗਿਆ । ਅੱਗੋ ਕਾਲੇ ਦੀ ਵਹੁਟੀ

ਇਹ ਗੱਲ ਸੁਣਕੇ ਘਰ ਵਾਲੇ ਨੂੰ ਖਾਣ ਪਈ, ਆਖਣ ਲੱਗੀ ਹਾਂ ਹਾਂ ਤੂੰ ਮੇਰੇ ਪੁੱਤਾਂ ਨੂੰ ਨਾਲ ਕਿਉਂ ਨਹੀਂ ਲੈ ਗਿਆ ? ਜੇਕਰ ਇਹ ਜਾਂਦੇ ਤੇ ਰਾਜੇ ਬਣਦੇ, ਕੀ ਹੁਣ ਇਹ ਉਨ੍ਹਾਂ ਨੂੰ ਹਾਲਾ ਭਰਿਆ ਕਰਣ ਗੇ ? ਕਾਲੇ ਨੇ ਉੱਤ੍ਰ ਦਿੱਤਾ ਕਿ ਇਹ ਇਨ੍ਹਾਂ ਦੇ ਭਾਗ ਹੀ ਬਲੀ ਹਨ ਮੈਨੂੰ ਇਹ ਖਬਰ ਨਹੀਂ ਸੀ ਕਿ ਗੁਰੂ ਜੀ ਇਡੇ ਦਿਆਲ ਹੋਕੇ ਬਰਕਤ ਦੇਣ ਗੇ, ਇਹ ਕਿਸੇ ਦੇ ਹੱਥ ਨਹੀਂ ਹੈ। ਮੁੱਦਾ ਇਹ ਕਿ ਵਹੁਟੀ ਦੇ ਆਖੇ ਆਪਣੇ ਪੁੱਤ੍ਰਾਂ ਨੂੰ ਬੀ ਨਾਲ ਲੈਜਾਕੇ ਕਾਲੇ ਨੇ ਪਹਲਿਆਂ ਭਤੀਜਿਆਂ ਵਾਂਙੂੰ ਢਿੱਡਾਂ ਪੁਰ ਹੱਥ ਮਰਵਾਇਆ ਜਦ ਗੁਰੂ ਜੀ ਨੇ ਪੁੱਛਿਆ ਤਦ ਬੇਨਤੀ ਕੀਤੀ ਜੀ ! ਮੇਰੀ ਵਹੁਟੀ ਮੇਰੇ ਖਹੜੇ ਪੈਗਈ ਹੈ ਇਸ ਲਈ ਮੈਂ ਬੇਨਤੀ ਕਰਦਾਂ ਹਾਂ ਇਨ੍ਹਾਂ ਪੁਰ ਆਪ ਕ੍ਰਿਪਾ ਦੀ ਦ੍ਰਿਸ਼ਟ ਕੀਜੀਏ। ਆਪਨੇ ਉੱਤਰ ਦਿੱਤਾ " ਇਨ੍ਹਾਂ ਦੇ ਮਾਪੇ ਤਾਂ ਜੀਉਂਦੇ ਹਨ, ਪਰ ਹੱਛਾ ਏਹ ਬੀ ਹਾਲਾ ਨਾ ਭਰਿਆ ਕਰਨਗੇ, ਆਪੇ ਪੈਲੀਆਂ ਬੀਜਣਗੇ, ਆਪੇ ਹੀ ਖਾਣਗੇ ਕਿਸੇ ਦੀ ਮੁਛੰਦਗੀ ਨਾ ਹੋਊ। ਸੋ ਹੁਣ ਤੀਕ ਇਹ ਗੱਲ ਸਾਮਰ-

ਤੱਖ ਹੈ, ਇਨ੍ਹਾਂ ਦੀ ਉਲਾਦ ਹਾਲਾ ਨਹੀਂ ਦੇਂਦੀ ਏਹ ਲੋਕ ਆਪਣੀਆਂ ਪੈਲੀਆਂ ਦੇ ਆਪ ਹੀ ਮਾਲਕ ਹਨ ਅਤੇ ਬਾਹੀਏ ਵਿੱਚ ਰਹਿੰਦੇ ਹਨ । ਇਨ੍ਹਾਂ ਦੀ ਉਲਾਦ ਵਿੱਚੋਂ ਲੋਹਗੜ੍ਹੀਏ ਸਰਦਾਰ ਹੁਣ ਤੀਕ ਸੁਤੰਤ੍ਰ ਧਨੀ ਹਨ । ਅਤੇ ਕਾਲੇ ਦੇ ਭਤੀਜਿਆਂ ਦੀ ਕੁਲ ਵਿੱਚੋਂ ਹੀ ਪਟਿਆਲਾ, ਨਾਭਾ ਅਤੇ ਜੀਂਦ ਦੇ ਰਾਜੇ ਹੁਣ ਤੀਕ ਚਲੇ ਆਉਂਦੇ ਹਨ। ਅਤੇ ਇਨ੍ਹਾਂ ਨੂੰ ਫੂਲ ਦਾ ਘਰਾਨਾ ਆਖਦੇ ਹਨ । ਪਹਲੇ ਦਾ ਰਾਜ ਵੱਡਾ ਹੈ ਅਰ ਦੂਜੇ ਨਾਭੇ ਤੇ ਜੀਂਦ ਦਾ ਰਾਜ ਉਸਥੋਂ ਛੋਟਾ ਹੈ ਪਰ ਨਾਲ ਚੌਧਰਤਾਈ ਬੀ ਰਖਦੇ ਹਨ ।ਇਹ ਸਾਰੇ ਰਾਜ ਗੁਰੂ ਜੀ ਦੇ ਘਰ ਦੀ ਟਹਲ ਸੇਵਾ ਭਲੀ ਭਾਂਤ ਮਨੋਂ ਤਨੋਂ ਧਨੋਂ ਕਰਦੇ ਚਲੇ ਆਉਂਦੇ ਹਨ। ਜੇਕਰ ਇਨ੍ਹਾਂ ਦਾ ਵੇਰਵਾ ਲਿਖਣ ਲੱਗੀਏ ਤਦ ਵੱਡੀ ਪੋਥੀ ਹੋ ਜਾਂਦੀ ਹੈ, ਇਸ ਲਈ ਹੁਣ ਗੁਰਾਂ ਦੀ ਸਾਖੀ ਲਿਖਦੇ ਹਾਂ ਇਸ ਭਾਂਤ ਗੁਰੂ ਜੀ ਮਾਲਵੇ ਵਿੱਚ ਭਠਿੰਡੇ ਆਦ ਨਗਰਾਂ ਦੀ ਜਾਤ੍ਰਾ ਕਰਕੇ ਨਾਮ ਦਾਨ ਅਰ ਕਈ ਸਿੱਖਾਂ ਨੂੰ ਬਰਕਤਾਂ ਦੇਂਦੇ ਫੇਰ ਕਰਤਾਰਪੁਰ ਵਿੱਚ ਆਕੇ ਬਿਰਾਜਮਾਨ ਹੋਏ ॥

# ੧੭ ਧਿਆਉ।

## (ਪੁੱਤ੍ਰ ਜਿਆਉਨ)

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਕਰਤਾਰ ਪੁਰ ਵਿਖੇ ਕਰਤਾਰ ਦੇ ਭਾਣੇ ਨਾਲ ਇੱਕ ਬ੍ਰਾਹਮਣ ਦਾ ਇੱਕੋ ਸੁੱਖੀ ਲੱਧਾ ਬਾਲਕ ਕਾਲ ਵਸ ਹੋਗਿਆ। ਉਸਨੇ ਗੁਰ ਘਰ ਦਾ ਦਸਵੰਧੀਆ ਸਿਖ ਬਣਾਉਣ ਦੀ ਸੁਖਣਾ ਸੁਖ ਕੇ ਲੀਤਾ ਸੀ। ਹੁਣ ਓਹ ਉਸ ਬਾਲਕ ਦੀ ਲੋਥ ਨੂੰ ਲੈਕੇ ਢਾਹਾਂ ਮਾਰਦਾ ਗੁਰੂ ਹਰਿਰਾਇ ਜੀ ਦੇ ਬੂਹੇ ਧਰਨਾ ਮਾਰ ਬੈਠਾ, ਅਤੇ ਆਖਣ ਲੱਗਾ ਕਿ "ਜੇ ਮੇਰਾ ਪੁੱਤ੍ਰ ਨਾ ਜੀਵਿਆ, ਤਾਂ ਮੈਂ ਭੀ ਨਾਲ ਹੀ ਚਿੱਤ ਹੋਜਾਊ" ਗੁਰੂ ਜੀ ਬਥੇਰਾ ਆਖ ਰਹੇ ਕਿ "ਤੇਰੇ ਪੁੱਤ੍ਰ ਦੀ ਉਮਰਾ ਹੋਰ ਹੈ ਨਹੀਂ ਹੁਣ ਜਦ ਤੇਲ ਹੀ ਮੁੱਕ ਗਿਆ ਤਾਂ ਦੀਵਾ ਕਿਕੁਰ ਬਲੇ। ਸ੍ਰੀ ਗੁਰੂ ਜੀ ਦਾ ਵਾਕ ਹੈ॥

"ਬਾਤੀ ਸੂਕੀ ਤੇਲ ਨਿਖੁਟਾ। ਮੰਦਲ ਨਾ ਬਾਜੇ ਨਟ ਪੈ ਸੂਤਾ"—"ਬਾਲਕ ਮਰੇ ਬਾਲਕ ਕੀ ਲੀਲਾ। ਕਹ ਕਹ ਰੋਵੇ ਬਾਲਕ ਰੰਗੀਲਾ। ਭਰ ਜੋਬਨ ਮਰਜਾਹ ਕਿ ਕੀਜੈ। ਮੇਰਾ ੨ ਕਰ ਰੋਵੀਜੈ"॥

ਮਿਸਰ ਜੀ ਜੇਕਰ ਵਿਆਹ ਕਰਕੇ ਮਰਦਾ ਤਦ ਕੀ ਕਰਦੇ। ਘਰ ਵਿੱਚ ਰੋਜ਼ ਚਿਖਾ ਪਈ ਬਲਦੀ। ਨਾਲੇ ਹੁਣ ਤਾਂ ਬੇਦਾਗ਼ ਮਰਗਿਆ ਹੈ, ਦੁਨਿਆ ਤਾਂ ਕੱਜਲ ਦੀ ਕੋਠੀ ਹੈ ਇਸ ਵਿਖੇ ਵੜਨ ਨਾਲ ਕੌਣ ਬੇਦਾਗ਼ ਰਹ ਸਕਦਾ ਹੈ? ਭਾਵੇਂ ਗੁਰੂ ਜੀ ਨੇ ਉਪਦੇਸ਼ ਤਾਂ ਬਾਹਲਾ ਹੀ ਕੀਤਾ, ਪਰ ਉਸਨੇ ਇੱਕੋ ਮਰਨ ਦੀ ਹੀ ਪੱਟੀ ਪੜ੍ਹ ਛੱਡੀ। ਸੰਗਤਾਂ ਨੇ ਬੀ ਤਰਸ ਖਾਕੇ ਗੁਰੂ ਜੀ ਦੇ ਪਾਸ ਅਰਦਾਸ ਕੀਤੀ ਗ਼ਰੀਬ ਨਿਵਾਜ਼ ਆਪ ਭੰਨਨ ਘੜਨ ਸਮਰਥ ਹੋ, ਅਤੇ ਬੂਹੇ ਤੇ ਸ਼ਰਣੀ ਆਡਿੱਗਾ ਹੈ ਅੱਠ ਪਹਰ ਗੁਜ਼ਰ ਗਏ ਹਨ। ਭੁੱਖਾ ਭਾਣਾ ਇਹ ਬੀ ਨਾਲ ਹੀ ਚਲਾਣਾ ਕਰ ਜਾਊ। ਨਾਲੇ ਮਸੰਦ ਬੀ ਆਕੇ ਇਹੋ ਆਖਣ ਕਿ ਮਹਾਰਾਜ ਜੀ ਹੁਣ ਜੇਕਰ ਇਹ ਬਾਲਕ ਨਾ ਜੀਵੇਗਾ, ਤਾਂ ਅਨਮਤੀਏ ਲੋਕ ਕਈ ਗੱਲਾਂ ਪਏ ਬਕਣਗੇ। ਇਹ ਸੁਨਕੇ ਗੁਰੂ ਜੀ ਬੋਲੇ, ਹੱਛਾ ਜੇ ਤੁਸੀਂ ਇੰਨੀਆਂ ਸਿਫ਼ਾਰਸ਼ਾਂ ਕਰਦੇ ਹੋ, ਤਾਂ ਦੱਸੋ ਕੋਈ ਤੁਹਾਡੇ ਵਿੱਚੋਂ ਪਰੋਪਕਾਰੀ ਸਿੱਖ ਹੈ ਜਿਹੜਾ ਆਪਣੀ ਆਰਬਲਾ ਦੇਕੇ ਬ੍ਰਾਹਮਣ ਦੇ ਪੁੱਤ੍ਰ ਨੂੰ ਜਿਵਾਦੇਵੇ?

ਹੁਣ ਇਹ ਬਚਨ ਸੁਣਦੇ ਹੀ ਸਾਰਿਆਂ ਸਿੱਖਾਂ ਨੇ ਧੌਣ ਨੀਵੀ ਕਰ ਲੀਤੀ। ਜਦ ਆਪਣੀ ਜਿੰਦ ਤੇ ਆ ਬਣੀ ਤਾਂ ਕੌਣ ਬੋਲੇ? ਗੱਲ ਕੀ ਜਦ ਗੁਰੂ ਜੀ ਨੇ ਤਿੰਨ ਵਾਰ ਇੱਸੇ ਭਾਂਤ ਬਚਨ ਕੀਤਾ ਕਿਸੇ ਨੇ ਹਾਂ ਨਾ ਕੀਤੀ ਪਰ,ਇੱਕ ਘੜੀ ਦੇ ਮਗਰੋਂ ਭਾਈ ਭਗਤੂ ਦੇ ਛੋਟੇ ਪੁੱਤ੍ਰ ਜੀਵਣ ਨੇ ਗੁਰੂ ਜੀ ਦੀ ਮਰਜ਼ੀ ਪਾਇਕੇ ਆਪਣੇ ਉੱਤੇ ਚੱਦਰ ਤਾਣਕੇ ਕਿਹਾ ਕਿ ਹੇ ਸ੍ਰੀ ਗੁਰੂ ਨਾਨਕ ਦੇਵ ਜੀ ਜਿਸ ਮੁੰਡੇ ਦੀ ਮੌਤ ਮੈਂ ਆਪਣੇ ਉੱਪੁਰ ਝੱਲਕੇ ਆਪਣੇ ਪ੍ਰਾਣ ਦੇਂਦਾ ਹਾਂ! ਇਹ ਆਖਦਾ ਹੀ ਜੀਵਣ ਤਾਂ ਸਦਾ ਦੇ ਜੀਵਨ ਨੂੰ ਪਹੁੰਚ, ਗਿਆ,ਅਤੇ ਬ੍ਰਹਮਣ ਦਾ ਪੁੱਤ੍ਰ ਸੱਤਨਾਮ ਦਾ ਪੌੜਾ ਪੜ੍ਹਦਾ ਉੱਠਕੇ ਦੌੜਨ ਲੱਗ ਪਿਆ। ਲੋਕ ਦੇਖਕੇ ਸਾਰੇ ਹੈਰਾਨ ਹੋਏ ਅਤੇ ਸ੍ਰੀ ਗੁਰੂ ਹਰਿਰਾਇ ਜੀ ਕਹਿਣ ਲੱਗੇ ਧੰਨ ਓਹ ਸਿੱਖ ਹਨ ਜਿਹੜੇ ਹੋਰਨਾਂ ਦੀ ਪ੍ਰਾਨ ਕਾਰਣ ਆਪਣੇ ਪ੍ਰਾਣ ਦਾ ਭੀ ਸਰਫਾ ਨਹੀਂ ਕਰਦੇ। ਇਤਨੇ ਚਿਰ ਵਿੱਚ ਬੈਰਾੜਾਂ ਨੂੰ ਖਬਰ ਹੋਈ, ਓਹ ਦੌੜੇ ਆਏ ਅਤੇ ਆਖਣ ਲੱਗੇ ਮਹਾਰਾਜ ਜੀ ਇਹ ਜੀਵਣ ੧੯ ਵਰ੍ਹਿਆਂ ਦਾ ਸੀ ਹੁਣੇ ਇਸਨੇ ਮੁਕਲਾਵਾ ਲਿਆਂਦਾ ਸੀ ਤੇ ਇਸਦੀ ਵਹੁਟੀ

ਪੈਰ ਭਾਰੀ ਹੈ ਹੁਣ ਉਸਦੀ ਪਾਲਣਾ ਕੌਣ ਕਰੂ? ਇਹ ਮੇਲੇਤੇ ਆਇਆ ਸੀ ਤੇ ਇੱਥੇ ਇਹ ਭਾਣਾ ਵਰਤ ਗਿਆ ਹੈ, ਗੁਰੂ ਜੀ ਬੋਲੇ ਭਾਈ ਸਿੱਖੋ ਇਸ ਦੇ ਘਰ ਪੁੱਤ੍ਰ ਜੱਮੇਂ ਗਾ ਸੰਤਦਾਸ ਉਸ ਦਾ ਨਾਉਂ ਰੱਖੀਓ। ਉਸਦੀ ਉਲਾਦ ਵੱਡੀ ਫੈਲੇਗੀ। ਸੋ ਹੁਣ ਤੀਕ ਵਿਦਮਾਨ ਹੈ ਦੇਖੋ ਭਾਈ ਭਗਤੂ ਦੇ ਵੱਡੇ ਪੁੱਤ੍ਰ ਗੌਰੇ ਦੇ ਘਰ ਕੋਈ ਵੀਹਕੁ ਦੇ ਲਗ ਭਗ ਆਦਮੀ ਹੋਏ ਅਤੇ ਜੀਵਣ ਦੀ ਪੀਹੜੀ ਭਿੰਨ ਪਿੰਡਾਂ ਵਿੱਚ ਬੀ ਨਾ ਸਮਾ ਸੱਕੀ, ਦਿਨੋਂ ਦਿਨ ਵੱਧਦੀ ਫੁਲਦੀ ਗਈ, ਸ੍ਰੀ ਗੁਰੂ ਜੀ ਦੇ ਵਾਕ ਨੇ ਹੱਥਾਂ ਉੱਤੇ ਸਰ੍ਹੋਂ ਜਮਾ ਦਿੱਤੀ ਗਲ ਕੀ, ਆਪਣੇ ਹੱਥੀਂ ਮਹਾਰਾਜ ਜੀ ਨੇ ਜੀਵਣ ਦਾ ਸਸਕਾਰ ਕੀਤਾ। ਅਤੇ ਬ੍ਰਾਹਮਣ ਪੁੱਤ੍ਰ ਲੈਂਦਾ ਹੀ ਘਰ ਗਿਆ। ਗੁਰੂ ਜੀ ਦੀ ਕੀਰਤ ਚੰਦ੍ਰਮਾਂ ਦੀ ਚਾਂਦਨੀ ਵਾਙੂੰ ਦਿਨੋਂ ਦਿਨ ਫੈਲਣ ਲੱਗੀ॥

ਇੱਕ ਦਿਨ ਗੁਰੂ ਜੀ ਸਕਰਗੰਜ ਨੂੰ, ਜੋ ਇੱਕ ਖੂਹ ਦਾ ਨਾਉਂ ਹੈ, ਗਏ ਅਰ ਉੱਥੇ ਬੈਠਕੇ ਸ਼ਨਾਨ ਕੀਤਾ ਅਤੇ ਪੁੱਛਿਆ ਕਿ ਇਸਦਾ ਸਕਰਗੰਜ ਨਾਉਂ ਗੁਰੂ ਅਰਜਨ ਦੇਵ ਜੀ ਨੇ ਕਿਉਂ ਰੱਖਿਆ ਸੀ। ਸਿੱਖਾਂ

ਅਰਦਾਸ ਕੀਤੀ ਸੱਚੇ ਪਾਤਸ਼ਾਹ ਜੀ ਆਪ ਤਾਂ ਜਾਣੀ ਜਾਣ ਹੋ ਪਰ ਸਾਨੂੰ ਵਡਿਆਈ ਦੇਣ ਲਈ ਪੁੱਛਦੇ ਹੋ। ਇੱਥੇ ਪੰਜਵੀਂ ਪਾਤਸ਼ਾਹੀ ਨੇ ਆਪਣੀ ਹੱਥੀਂ ਸ਼ਕਰ ਪਾਕੇ ਟੱਕ ਲਾਇਆ ਸੀ ਤਦ ਥੋਂ ਇਸਦਾ ਨਾਉਂ ਇਹੋ ਚਲਿਆ ਆਉਂਦਾ ਹੈ । ਸਾਹਿਬ ਸੁਣਕੇ ਵੱਡੇ ਪ੍ਰਸੰਨ ਹੋਏ ਅਤੇ ਓਥੇ ਕੁਝ ਚਿਰ ਸਿੱਖਾਂ ਨੂੰ ਉਪਦੇਸ਼ ਦੇਕੇ ਘਰ ਆਏ ॥

ਇੱਕ ਦਿਨ ਰਾਮਰਾਇ ਦੀ ਚਿੱਠੀ ਧੀਰਮਲ ਪਾਸ ਆ ਪਹੁੰਚੀ, ਉਸ ਵਿੱਚ ਇਹ ਲਿਖਿਆ ਸੀ ਕਿ ਤਾਇਆ ਜੀ ਤੁਸੀਂ ਮੇਰੇ ਪਿਤਾ ਨੂੰ ਮੇਰੀ ਵੱਲੋਂ ਆਖੋ ਕਿ ਘਰ ਪਾਟਣਾ ਚੰਗਾ ਨਹੀਂ ਹੈ, ਮੇਰਾ ਗੁਰਿਆਈ ਦਾ ਹੱਕ ਮੇਰੇ ਛੋਟੇ ਭਿਰਾਉ ਹਰਿਕ੍ਰਿਸ਼ਨ ਨੂੰ ਦੇਣਾ ਉੱਚਤ ਨਹੀਂ ਹੈ, ਇਸ ਵਿਖੇ ਵੱਡਾ ਬਖੇੜਾ ਵਧ ਜਾਊ, ਦੇਖੋ ਪਿੱਛੇ ਪ੍ਰਿਥੀਏ ਦਾ ਹੱਕ ਖੋਹਕੇ ਗੁਰੂ ਅਰਜਨ ਛੋਟੇ ਭਿਰਾਉ ਨੂੰ ਗੱਦੀ ਦਿੱਤੀ ਗਈ ਸੀ ਤਾਂ ਕਿਡੀ ਬਿਖਾਂਧ ਹੋਈ ਸੀ, ਹੁਣ ਬੀ ਅਜਿਹਾ ਨਾ ਹੋਵੇ, ਮੈਂ ਭੀ ਪਾਤਸ਼ਾਹ ਨੌਰੰਗੇ ਦਾ ਚੰਗਾ ਮੇਲੀ ਹਾਂ ਦਾਵਾ ਮੈਂ ਜ਼ਰੂਰ ਕਰਾਂਗਾ । ਗੱਲ ਕੀ ਅਜਿਹੇ ਹੋਰ ਕਈ ਮਸਾਲੇ ਲਾਏ ਸਨ, ਓਹ ਚਿੱਠੀ ਲੈਂਦੇ

ਹੀ ਮਾਤਾ ਨੇਤੀ ਨੂੰ ਨਾਲ ਲੈਕੇ ਧੀਰਮਲ ਸ੍ਰੀ ਗੁਰੂ ਜੀ ਦੇ ਪਾਸ ਆਇਆ, ਅਰ ਚਿੱਠੀ ਦਾ ਸਾਰਾ ਕਿੱਸਾ ਖੋਲ੍ਹ ਸੁਣਾਇਆ। ਇਹ ਬੀ ਕਿਹਾ ਕਿ ਰਾਮਰਾਇ ਦੇ ਹੱਥ ਵਿੱਚ ਪਾਤਸ਼ਾਹ ਪਿਆ ਹੋਇਆ ਹੈ, ਘਰ ਵਿੱਚ ਸੂਲ੍ਹ ਚੰਗੀ ਹੈ। ਜੇਕਰ ਹੋ ਸੱਕੇ ਤਾਂ ਰਾਮਰਾਇ ਨੂੰ ਗੱਦੀ ਦਿੱਤੀ ਜਾਵੇ! ਤਦੋਂ ਮਾਤਾ ਨੇ ਬੀ ਇਸ ਗੱਲ ਦੀ ਸਲਾਘਾ ਕੀਤੀ॥

ਗੁਰੂ ਹਰਿ ਰਾਇ ਜੀ ਨੇ ਕਿਹਾ ਕਿ "ਮਹਾਰਾਜ ਜੀ ਇਹ ਕੋਈ ਨਵੀਂ ਗੱਲ ਨਹੀਂ ਹੈ, ਪਹਲੇ ਆਪ ਦੇਖੀਏ ਕਿ ਸ੍ਰੀ ਗੁਰੂ ਨਾਨਕ ਜੀ ਨੇ ਪਰੀਛਾ ਕਰਕੇ ਪੁੱਤ੍ਰਾਂ ਨੂੰ ਛੱਡਕੇ ਚੇਲੇ ਨੂੰ ਗੱਦੀ ਦਿੱਤੀ। ਫੇਰ ਗੁਰੂ ਅੰਗਦ ਜੀ ਅਤੇ ਗੁਰੂ ਅਮਰਦਾਸ ਜੀ ਨੇ ਬੀ ਆਪਣੇ ਪੁੱਤ੍ਰਾਂ ਦੀ ਪਰੀਛਾ ਕੀਤੀ ਸੀ ਤੇ ਜਦ ਪੁੱਤ੍ਰ ਗੱਦੀ ਲਾਇਕ ਨਾ ਡਿੱਠੇ ਤਦ ਦਾਸਾਂ ਨੂੰ ਗੱਦੀ ਦਿੱਤੀ। ਇਸ ਲਈ ਅਸਾਂ ਬੀ ਦੇਖ ਭਾਲ ਕੇ ਮਨ ਅਜ਼ਮਾ ਲੀਤਾ ਹੈ ਜੋ ਇਸਨੇ ਮਾਯਾ ਦੇ ਲੋਭ ਵਿੱਚ ਅੰਨ੍ਹੇ ਹੋਕੇ ਤੁਰਕੜੇ ਦੀ ਕੁਸ਼ਾਮਤ ਕੀਤੀ ਅਰ ਸ੍ਰੀ ਗੁਰੂਨਾਨਕ ਦੇਵ ਜੀ ਦੀ ਬਾਣੀ ਨੂੰ ਦੋਖ ਲਗਾਇਆ ਹੈ। ਹੁਣ ਜਿਹੜੀ ਆਦੋ ਹੀ ਹੋਣੀ ਸੀ ਸੋ ਹੋਣ ਵਾਲੀ ਹੈ॥

ਗੱਲ ਕੀ ਭਾਵੇਂ ਗੁਰੂ ਹਰਿ ਰਾਇ ਨੇ ਬਥੇਰੇ ਉੱਤ੍ਰ ਦਿੱਤੇ, ਪਰ ਧੀਰਮਲ ਨੇ ਸੁਣਕੇ ਧੀਰਜ ਨਾ ਕੀਤਾ, ਰਾਮਰਾਇ ਦੀ ਗੱਲ ਹੀ ਰੋਜ਼ ਕਰਿਆ ਕਰੇ। ਹੁਣ ਗੁਰੂ ਜੀ ਨੇ ਮਨ ਵਿੱਚ ਕੰਘੀ ਮਾਰੀ ਭਈ ਰੋਜ਼ ੨ ਵੱਡੇ ਭਿਰਾਉ ਦਾ ਬਚਨ ਮੋੜਨਾ ਚੰਗਾ ਨਹੀਂ, ਮਤਾ ਕੋਈ ਪੇਚ ਨਾ ਪੈ ਜਾਵੇ। ਹੁਣ ਆਪਨੇ ਰਾਤ ਨੂੰ ਪੱਕੀ ਭਾਉਣੀ ਕਰ ਲੀਤੀ ਕਿ ਕਰਤਾਰਪੁਰ ਵਿਖੇ ਰਹਣਾ ਹੁਣ ਵਿਗਾਰ ਹੀ ਨਜ਼ਰ ਆਉਂਦਾ ਹੈ, ਕੀਰਤਪੁਰ ਵਿੱਚ ਡੇਰਾ ਲਾਉਣਾ ਚੰਗਾ ਹੈ ॥

"ਕਲਖੁ ਭਾਵ ਦੇਖੇ ਜਹਾਂ ਤਹਾਂ ਹੰਸ ਨ ਰਹਾਇ"॥

ਅਰਥਾਤ ਜਿੱਥੇ ਚਿੱਕੜ ਹੋਵੇ ਉਥੇ ਹੰਸ ਨਹੀਂ ਰਹਿੰਦੇ। ਇਸ ਲਈ ਸਵੇਰ ਹੁੰਦੇ ਹੀ ਤਯਾਰੀ ਕਰ ਦਿੱਤੀ, ੨੨ ਹਜ਼ਾਰ ਅਸਵਾਰ ਸਮੇਤ ਆਪ ਕੀਰਤਪੁਰ ਵਿਖੇ ਕੂਮ ੨ ਕਰ ਆ ਪਹੁੰਚੇ। ਰੋਜ਼ ੨ ਦੋ ਵੇਲੇ ਦੇਗ ਅਤੇ ਨਾਮ ਦੀ ਵਰਖਾ ਹੋਨ ਲੱਗੀ ਅਤੇ ਇੱਕ ਵੱਡਾ ਭਾਰੀ ਜੱਗ ਕਰਕੇ, ਜਿਸ ਵਿਖੇ ਚਾਰੇ ਵਰਣ ਕੱਠੇ ਹੋਏ ਸਨ, ਸਭ ਲੋਕਾਂ ਨੂੰ ਤ੍ਰਿਪਤ ਕੀਤਾ ॥

# ੧੯ ਧਿਆਉ ।

## (ਗੁਰੂ ਅੰਤਰ ਧਿਆਨ)

ਇੱਕ ਦਿਨ ਗੁਰੂ ਜੀ ਦੇ ਮਨ ਵਿੱਚ ਆਈ ਕਿ ਗੱਦੀ ਲਈ ਰਾਮਰਾਇ ਤੱਦੀ ਕਰ ਰਿਹਾ ਹੈ । ਇਹ ਜਿਸਦੀ ਚੀਜ਼ ਹੈ ਉਸ ਨੂੰ ਦੇ ਦੇਣੀ ਉੱਚਤ ਹੈ,ਨਾਲੇ ਅੰਤ ਕਾਲ ਬੀ ਨੇੜੇ ਆ ਗਿਆ ਹੈ,ਪਿੱਛੋਂ ਕਈ ਪ੍ਰਕਾਰ ਦੇ ਝਗੜੇ ਅਤੇ ਟੰਟੇ ਹੁੰਦੇ ਹਨ ਜੋ ਕੰਮ ਹੋ ਜਾਵੇ ਚੰਗਾ ਹੈ ॥

"ਕਾਲ ਕਰੰਤਾ ਅਬਹ ਕਰ ਅਬ ਕਰਤਾ ਸੁਇ ਤਾਲ। ਪਾਛੇ ਕਛੂ ਨ ਸੂਝਈ ਜਬ ਆਇ ਪਰੈ ਗੋ ਕਾਲ"

ਇਤਯਾਦਿ ਗੱਲਾਂ ਚਿਤਵ ਕੇ ਮਹਾਰਾਜ ਨੇ ਸੰਗਤਾਂ ਨੂੰ ਬੁਲਾਵਾ ਭੇਜਿਆ। ਬੇਦੀ,ਤੇਹਣ,ਭੱਲੇ ਆਦ ਵੱਡੇਰ ਪਰ-ਧਾਨ ਲੋਕ ਕੱਠੇ ਹੋਏ। ਭਾਈ ਬੁੱਢੇ ਦੀ ਕੁਲ ਬੀ ਸਾਰੀ ਆਈ । ਹੋਰ ਕਈ ਸਿੱਖ, ਸੰਤ, ਮਹੰਤ ਨਰਸਿੰਗੇ ਵਜਾਉਂਦੇ ਆਨ ਪਹੁੰਚੇ ॥ ਵੱਡੇ ਸ਼ਾਦਆਨੇ ਵੱਜਣ ਲੱਗੇ, ਤ੍ਰਿਹਾਵਲੀ ਦੇ ਕੜਾਹ ਪ੍ਰਸ਼ਾਦਾ ਥਾਲਾਂ ਦੇ ਥਾਲ ਵਰਤਣ ਲੱਗ ਪਏ,ਕਿਧਰੇ ਰਬਾਬੀ ਸ਼ਬਦਾਂ ਦੀ ਧੁਨ ਲਾ ਰਹੇ ਹਨ, ਕਿਧਰੇ ਰਾਗੀ ਸਿੱਖ—

"ਸੰਤਾ ਕੇ ਕਾਰਜ ਆਪ ਖਲੋਇਆ ਹਰ ਕੰਮ ਕਰਾਉਣ ਆਇਆ ਰਾਮ" ਗਾਇਨ ਕਰ ਰਹੇ ਹਨ ।

ਕਿਧਰੇ ਪ੍ਰੇਮੀ ਸਿੱਖ ਜੋਟੀਆਂ ਦੇ ਸ਼ਬਦ ਪੜ੍ਹ ਰਹੇ ਹਨ "ਮੰਗਲ਼ ਸਾਜ ਭਇਆ ਪ੍ਰਭ ਅਪਨਾ ਗਾਇਆ ਰਾਮ" ਇੱਤਯਾਦ ਸ਼ਬਦਾਂ ਦੀ ਅਮ੍ਰਿਤ ਧੁਨੀ ਦੇ ਰਹੀ ਸੀ । ਸ੍ਰੀ ਹਰਿ ਕ੍ਰਿਸ਼ਨ ਜੀ ਨੂੰ, ਜੋ ਉਸ ਵੇਲੇ ਪੰਜ ਵਰ੍ਹੇ ਦੀ ਉਮਰ ਵਾਲੇ ਸਨ, ਵਿੱਚ ਕਾਰ ਗੱਦੀ ਪੁਰ ਬੈਠਾ ਦਿੱਤਾ । ਤਦੋਂ ਗੁਰੂ ਹਰਿਰਾਇ ਜੀ ਨੇ ਇੱਕ ਨਲੀਏਰ ਉਨ੍ਹਾਂ ਦੇ ਅੱਗੇ ਰੱਖਕੇ ਤਿੰਨ ਪ੍ਰਕਰਮਾਂ ਕੀਤੀਆਂ ਅਤੇ ਗੁਰਆਈ ਦਾ ਤਿਲਕ ਆਪਣੇ ਹਸਤ ਕਮਲਾਂ ਨਾਲ ਦੇਕੇ ਮੱਥਾ ਟੇਕਿਆ ਅਤੇ ਚੌਰ ਭਲੀ ਤੌਰ ਕੀਤਾ, ਇਹ ਦੇਖਦੇ ਹੀ ਸਾਰੇ ਭੇਟਾਂ ਦੇ ਦੇ ਨਮਸਕਾਰਾਂ ਕਰਣ ਲੱਗੇ । ਪਿੱਛੇ ਗੁਰੂ ਜੀ ਨੇ ਇਹ ਬੀ ਬਚਨ ਕੀਤਾ ਕਿ ਭਾਈ ਸਿੱਖੋ ਜੋ ਕੋਈ ਗੁਰੂ ਨਾਨਕ ਦੇਵ ਜੀ ਦੇ ਘਰ ਦਾ ਸਿੱਖ ਹੈ ਸੋ ਸਾਡਾ ਰੂਪ ਹੀ ਇਨ੍ਹਾਂ ਨੂੰ ਸਮਝੇ ਅਤੇ ਜੋ ਇਨ੍ਹਾਂ ਪੁਰ ਗੁਰੂ ਭਾਉਣੀ ਰੱਖੇ ਗਾ ਸੋ ਨਿਹਾਲ ਹੋਵੇ ਗਾ । ਇਹ ਸੁਣਦੇ ਹੀ ਸਭ ਸੰਗਤ ਨੇ ਸਤਿ ਬਚਨ ਕਰਕੇ ਸ੍ਰੀ ਗੁਰੂ

ਹਰਿਰਾਇ ਦਾ ਅਤਿ ਧੰਨਯ ਬਾਦ ਕੀਤਾ । ਫੇਰ ਰਾਗੀਆਂ ਸਿੱਖਾਂ ਨੇ ਅਨੰਦ ਜੀ ਦਾ ਪਾਠ ਕਰਕੇ ਪੌੜੀ ਲਾਈ ਅਤੇ ਰਬਾਬੀਆਂ ਨੇ ਬੀ ॥

ਸੰਤ ਜਨਾ ਮਿਲ ਹਰ ਜਸ ਗਾਇਓ ॥
ਕੋਟ ਜਨਮ ਕੇ ਦੂਖ ਗਵਾਇਓ ॥

ਪੜ੍ਹਕੇ ਪੌੜੀ ਲਾਈ, ਪਰ ਜ਼ੋਰ ਲਾਉਣ ਵਿੱਚ ਪਿੱਛੇ ਕੋਈ ਬਾਕੀ ਨਾ ਛੱਡੀ । ਸੈਨਾ ਵਿਖੇ ਤੋਪਾਂ ਦੀ ਛਲਕ ਅਤੇ ਜੈ ਜੈ ਕਾਰ ਦੀ ਇਨੀ ਧੁਨੀ ਹੋਈ ਕਿ ਸਾਰਾ ਅਕਾਸ਼ ਹੀ ਗੂੰਜ਼ ਉੱਠਿਆ ॥

ਗੱਲ ਕੀ ਗੱਦੀ ਦੇਣ ਥੋਂ ਥੋੜਾ ਚਿਰ ਪਿੱਛੇ ਸ੍ਰੀ ਗੁਰੂ ਹਰਿ ਰਾਇ ਜੀ ਨੇ ਅਪਨੀ ਦੇਹ ਤਯਾਗਨ ਦੀ ਮਨਸਾ ਕਰਕੇ ਇੱਕ ਆਸਣ ਵਿਛਾਯਾ, ਅਰ ਉਸ ਪਰ ਆਪ ਪੌਢ ਗਏ । ਉਸ ਵੇਲੇ ਮਹਰਾਜ ਦੇ ਮੁਖ ਦੀ ਜੋਤ ਦੂਣੀ ਜਗਮਗ ਕਰਣ ਲੱਗ ਪਈ । ਬ੍ਰਿਤੀ ਨੂੰ ਸੰਕੋਚ ਕੇ ਸਭ ਨੂੰ ਦਰਸ਼ ਦੇਂਦੇ ਆਪਣੇ ਆਤਮਾਨੰਦ ਵਿਖੇ ਆਪ ਨੇਤ੍ਰ ਮੀਟਕੇ ੧੭੧੮ ਸੰ: ਬਿਕ੍ਰਮੀ, ਕੱਤਕ ਦੇ ਮਹੀਨੇ, ਨੌਮੀਂ ਐਤਵਾਰ ਛੀ ਘੜੀ ਦਿਨ ਰਹੇ ਜੋਤੀ ਜੋਤ ਸਮਾ ਗਏ ।

ਜਿਸ ਪ੍ਰਕਾਰ ਜਲ ਵਿਖੇ ਜਲ ਮਿਲ ਦਾ ਹੈ ਇਕਰ
ਸ੍ਰੀ ਹਰਿ ਕ੍ਰਿਸ਼ਨ ਜੀ ਵਿਖੇ ਮਿਲ ਕੇ ਪਹਲਾ ਸ਼ਰੀਰ ਛੱਡ
ਦਿੱਤਾ। ਸਮੇਂ ਦੀ ਗਰਦਸ਼ ਵੱਡੀ ਬਲੀ ਹੈ, ਹਿਕੇ ਤਾਂ
ਬਿਲਾਵਲ ਰਾਗ ਦੀਆਂ ਧੁਨਾਂ ਹੁੰਦੀਆਂ ਹਨ ਹਿਕੇ
ਮਾਰੂ ਰਾਗ ਦੀਆਂ ਧੁਨਾਂ ਹੋਣ ਲੱਗ ਪਈਆਂ ॥

ਚੰਦਨ ਦੀ ਚਿਖਾ ਬਣਾਈ ਗਈ । ਸਭ ਪ੍ਰੇਮੀ
ਸਿੱਖਾਂ ਨੇ ਸ੍ਰੀ ਗੁਰੂ ਜੀ ਦੀ ਦੇਹ ਨੂੰ ਸ਼ਨਾਨ ਕਰਵਾਇਆ
ਅਰ ਵੱਡੇ ਸੁੰਦਰ ਬਿਬਾਨ ਪੁਰ ਰੱਖਕੇ ਅੱਗੇ ਸ਼ਬਦ
ਪੜ੍ਹਦੇ ਚਿਤਾ ਭੂਮੀ ਨੂੰ ਗਏ ਅਤੇ ਦੇਹ ਚਿਖਾ ਪੁਰ ਰੱਖ
ਦਿੱਤੀ ਤੇ ਅਗਨੀ ਪ੍ਰਜਲਤ ਕਰਕੇ ਗੁਰੂ ਹਰਿਕ੍ਰਿਸ਼ਨ ਜੀ
ਨੇ ਲੰਬੂ ਲਾਇਆ। ਫੇਰ ਗੁਰ ਘਰ ਦੀ ਮਿਰਯਾਦਾ
ਪੂਰਬਕ ਸ਼ਨਾਨ ਆਦ ਕ੍ਰਿਆ ਅਰ ਕੀਰਤਨ ਸੋਹਲੇ
ਦਾ ਪਾਠ ਤੇ ਕੜਾਹ ਪ੍ਰਸ਼ਾਦ ਦਾ ਵਰਤਾਉਣਾ ਕਰਕੇ
ਸੰਗਤਾਂ ਘਰਾਂ ਨੂੰ ਆਈਆਂ ਅਤੇ ਗ੍ਰੰਥ ਸਾਹਿਬ ਜੀ ਦੇ
ਪਾਠ ਕਈ ਪ੍ਰੇਮੀ ਸਿੱਖ ਸ੍ਰੀ ਗੁਰੂ ਦੇ ਨਮਿੱਤ ਕਰਣ
ਲੱਗ ਪਏ । ਚੌਥੇ ਪਹਰ ਰੋਜ਼ ਰਬਾਬੀਆਂ ਦੀਆਂ
ਚੌਂਕੀਆਂ ਹੋਣ ਲੱਗੀਆਂ। ਗਰੜ ਪੁਰਾਣ ਦੀ ਜਗਹ

ਟਿਕੇ ਦੀ ਵਾਰ ਸੰਸਕ੍ਰਿਤਿ ਸ਼ਲੋਕ, ਕਥਾ ਹੋਣ ਲੱਗੀ ॥

ਗੱਲ ਕੀ ਤੇਰੁਵੇਂ ਨੂੰ ਸਾਰੇ ਅਸਵਾਰਿਆਂ ਦੇ ਭੋਗ ਪੈ ਗਏ। ਆਪ ਗੁਰੂ ਹਰਕ੍ਰਿਸ਼ਨ ਨਵੇਂ ਬਸਤ੍ਰ ਪਹਨ ਕੇ ਅਤੇ ਸ੍ਰੀ ਗੁਰੂ ਘਰ ਦਾ ਰੇਸ਼ਮੀ ਸਿਰੋਪਾਉ ਸੀਸ ਪਰ ਬੰਨ੍ਹਕੇ ਗੱਦੀ ਪੁਰ ਬਿਰਾਜੇ, ਸਭ ਲੋਕ ਸ਼ਾਦੀਆਂ ਕਰਣ ਲੱਗੇ ਅਤੇ ਕਹਣ ਲੱਗੇ ॥

"ਤਖਤੇ ਉਪਰ ਸੋ ਬਹੇ ਜੋ ਤਖਤੇ ਲਾਇਕ ਹੋਈ" ॥

ਇਤਯਾਦ ਆਪੋ ਵਿੱਚ ਸੰਭਾਖਨ ਕਰਕੇ ਸਭਨਾਂ ਨੇ ਗੁਰੂ ਜੀ ਦੇ ਲਾਣੇ ਦਾ ਸੋਗ ਕਰਤਾਰਿ ਦਾ ਭਾਣਾ ਮੰਨ ਕੇ ਦੂਰ ਕੀਤਾ ਅਤੇ ਆਪ ਸ੍ਰੀ ਹਰਿਰਾਇ ਜੀ ਹਰੀ ਹਜ਼ੂਰ ਜੀ ਬਿਰਾਜਮਾਨ ਹੋਏ ॥

ਇਤਿ ॥



# ਗੁਰੂ ਪ੍ਰਨਾਲਕ

(੧) ਗੁਰੂ ਨਾਨਕ ਜੀ ੧੫੨੬ ਕੱਤਕ ਪੂਰਣਮਾਂ ਥੋਂ ੧੫੯੬ ਅੱਸੂ ਵਦੀ ੧੦ ਤੀਕ ॥

ਸ੍ਰੀ ਚੰਦ ਲਖਮੀ ਦਾਸ

(੨) ਗੁਰੂ ਅੰਗਦ ਜੀ ੧੫੬੧ ਵਿਸਾਖ ਸੁ:੧ ਥੋਂ ੧੬੦੯ ਚੇਤ ਸੁ:੪ ਤੀਕ ॥

ਦਾਸੂ, ਦਾਤੂ, ਬੀਬੀ ਅਮਰੋ

(੩) ਗੁਰੂ ਅਮਰ ਦਾਸ ਜੀ ੧੫੨੬ ਵਿਸਾਖ ਸੁ: ੧੪ ਥੋਂ ੧੬੩੧ ਭਾਦ੍ਰੋਂ ਸੁ: ੧੫ ਤੀਕ ॥

ਮੋਹਨ, ਮੋਹਰੀ, ਬੀਬੀ ਦਾਨੀ, ਬੀਬੀ ਭਾਨੀ

(੪) ਗੁਰੂ ਰਾਮ ਦਾਸ ਜੀ ੧੫੯੧ ਕੱਤੇ ਵ:੨ ਥੋਂ ੧੬੩੮ ਭਾਦ੍ਰੋਂ ਸੁ:੩ ਤੀਕ ॥

ਪ੍ਰਿਥੀ ਚੰਦ ਮਹਾਦੇਵ

(੫) ਗੁਰੂ ਅਰਜਨ ਦੇਵ ਜੀ ੧੬੨੦ ਵਿਸਾਖ ਸੁ:੭ ਥੋਂ ੧੬੬੩ ਜੇਠ ਸੁ:੪ ਤੀਕ ॥

(੬) ਗੁਰੂ ਹਰਗੋਬਿੰਦ ਜੀ ੧੬੫੨ ਹਾੜ੍ਹ ਵ:੧ ਥੋਂ ੧੬੯੫ ਚੇਤ ਸੁ:੫ ਤੀਕ ॥

ਗੁਰ ਦਿਤਾ

ਸੂਰਜ ਮੱਲ, ਅਣੀ ਰਾਇ, ਅਟਲਰਾਇ, ਬੀਬੀ ਵੀਰੋ

ਧੀਰਮਲ

(੭) ਗੁਰੂ ਹਰਰਾਇ ਜੀ ੧੬੯੭ ਮਾਘ ਸੁ: ੧੩ ਥੋਂ ੧੭੧੮ ਕੱਤਕ ਵ: ੯ ਤੀਕ ॥

ਰਾਮਰਾਇ

(੮) ਗੁਰੂ ਹਰਿਕ੍ਰਿਸ਼ਨ ਜੀ ੧੭੧੩ ਸਾਵਣ ਵ: ੯ ਥੋਂ ੧੭੨੧ ਚੇਤ ਸੁ: ੧੪ ਤੀਕ ॥

(੯) ਗੁਰੂ ਤੇਗ ਬਹਾਦਰ ਜੀ ੧੬੭੮ ਵਿਸਾਖ ਵ:੫ ਥੋਂ ੧੭੩੨ ਮੱਘ੍ਰ ਸੁ:੫ ਤੀਕ ॥

(੧੦) ਗੁਰੂ ਗੋਬਿੰਦ ਸਿੰਘ ਜੀ ੧੭੨੩ ਪੋਹ ਸੁ:੭ ਥੋਂ ੧੭੬੫ ਕੱਤਕ ਸੁ:੫ ਤੀਕ ॥

ਅਜੀਤ ਸਿੰਘ ਜੁਝਾਰ ਸਿੰਘ ਫਤੇ ਸਿੰਘ ਜੋਰਾਵਰ ਸਿੰਘ

(੧੧) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਦੋਹਿਰਾ

ਗੁਰ ਪ੍ਰਨਾਲਕਾ ਪੱਤ੍ਰਿਕਾ ਗੁਰ ਪੁਰਬਨ ਹਿਤ ਗਯਾਨ ।
ਹਰਿ ਹਜ਼ੂਰ ਇਹ ਲਿਖ ਧਰੀ ਰੀਤ ਸੰਖੇਪ ਪ੍ਰਮਾਨ ॥